## ਗੁਰਬਖ਼ਸ਼ ਸਿੰਘ ਦੀਆਂ ਹੋਰ ਰਚਨਾਵਾਂ

**ਕਹਾਣੀ-ਸੰਗ੍ਰਹਿ —**

ਸ਼ਬਨਮ
ਵੀਣਾ ਵਿਨੋਦ
ਜ਼ਿੰਦਗੀ ਵਾਰਸ ਹੈ
ਇਸ਼ਕ ਜਿਨ੍ਹਾਂ ਦੀਂ ਹੱਡੀਂ ਰਚਿਆ
ਅਨੋਖੇ ਤੇ ਇਕੱਲੇ
ਰੰਗ-ਸਹਿਕਦਾ ਦਿਲ
ਭਾਬੀ ਮੈਨਾ
ਪ੍ਰੀਤਾਂ ਦੀ ਪਹਿਰੇਦਾਰ
ਪ੍ਰੀਤ-ਕਹਾਣੀਆਂ

**ਨਾਵਲ —**

ਅਣਵਿਆਹੀ ਮਾਂ

**ਲੇਖ-ਸੰਗ੍ਰਹਿ —**

ਖੁੱਲ੍ਹਾ ਦਰ
ਖ਼ੁਸ਼ਹਾਲ ਜੀਵਨ
ਮਨੋਹਰ ਸ਼ਖ਼ਸੀਅਤ
ਸੁਖਾਵੀਂ ਸੁਧਰੀ ਜ਼ਿੰਦਗੀ
ਨਵਾਂ ਸ਼ਿਵਾਲਾ
ਇੱਕ ਦੁਨੀਆਂ ਦੇ ਤੇਰਾਂ ਸੁਪਨੇ
ਸ੍ਵੈ-ਪੂਰਨਤਾ ਦੀ ਲਗਨ
ਭਖ਼ਦੀ ਜੀਵਨ ਚੰਗਿਆੜੀ
ਸਰਬ-ਪੱਖੀ ਨਾਇਕ
ਜ਼ਿੰਦਗੀ ਦੀ ਰਾਸ
ਜ਼ਿੰਦਗੀ ਦੀ ਕਵਿਤਾ
ਪ੍ਰੀਤ ਮਾਰਗ
ਮੇਰੀਆਂ ਅਭੁੱਲ ਯਾਦਾਂ
ਸਾਡੇ ਵਾਰਸ
ਪ੍ਰਸੰਨ ਲੰਮੀ ਉਮਰ
ਨਵੀਂ ਤਕੜੀ ਦੁਨੀਆ
ਚੰਗੇਰੀ ਦੁਨੀਆ
ਸਾਵੀਂ ਪੱਧਰੀ ਜ਼ਿੰਦਗੀ

**ਨਾਟਕ —**

ਰਾਜਕੁਮਾਰੀ ਲਤਿਕਾ
ਪ੍ਰੀਤ ਮੁਕਟ
ਕੋਧਰੇ ਦੀ ਰੋਟੀ

**ਸ੍ਵੈ-ਜੀਵਨੀ —**

ਮੇਰੀ ਜੀਵਨ ਕਹਾਣੀ (ਭਾਗ – 1)
ਮੰਜ਼ਲ ਦਿੱਸ ਪਈ (ਭਾਗ – 2)

**ਬਾਲ-ਸਾਹਿਤ —**

ਬੰਮ ਬਹਾਦਰ
ਗੁਲਾਬੋ
ਪਰੀਆਂ ਦਾ ਮੋਚੀ
ਜੁਗਾਂ ਪੁਰਾਣੀ ਗੱਲ
ਮੁਰਾਦਾਂ ਪੂਰੀਆਂ ਕਰਨ ਵਾਲਾ ਖੂਹ

ਗੁਰਬਖ਼ਸ਼ ਸਿੰਘ

# ਬੰਦੀ-ਛੋੜ ਗੁਰੂ ਨਾਨਕ

ਪ੍ਰੀਤ ਨਗਰ ਸ਼ਾਪ, ਪ੍ਰੀਤ ਨਗਰ (ਅੰਮ੍ਰਿਤਸਰ)

ਪਹਿਲੀ ਵਾਰ — 2200 (ਦਸੰਬਰ 1969)

ਦੂਜੀ ਵਾਰ (ਸੋਧ ਸਹਿਤ) — 2200 (ਜੁਲਾਈ 1971)



ਪ੍ਰਕਾਸ਼ਕ :

ਪ੍ਰੀਤ ਨਗਰ ਸ਼ਾਪ,
ਪ੍ਰੀਤ ਨਗਰ,
ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ)

ਛਾਪਕ :

ਸ੍ਰ: ਦਰਸ਼ਨ ਸਿੰਘ,
ਪ੍ਰੀਤ ਲੜੀ ਪ੍ਰੈਸ,
ਪ੍ਰੀਤ ਨਗਰ,
ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ)

ਮੁੱਲ : 4 ਰੁਪਏ

# ਸ਼ਰਧਾਂਜਲੀ

ਉਸ **ਮਨੁੱਖਾਂ ਦੇ ਮਨੁੱਖ** ਦੀ ਪੰਜਵੀਂ ਸ਼ਤਾਬਦੀ ਸਾਰੇ ਸਾਡੇ ਦੇਸ ਵਿਚ ਹੀ ਨਹੀਂ, ਦੁਨੀਆ ਦੇ ਬਹੁਤ ਸਾਰੇ ਦੇਸ਼ਾਂ ਵਿਚ ਬੜੀ ਸ਼ਰਧਾ ਨਾਲ ਮਨਾਈ ਗਈ ਹੈ, ਜਿਸ ਦੇ ਬਾਰੇ ਸ਼ਾਇਰਿ-ਆਲਮ ਮੌਲਾਨਾ ਇਕਬਾਲ ਨੇ ਆਖਿਆ ਸ਼ੀ :—

**ਫਿਰ ਉਠੀ ਤੌਹੀਦ ਕੀ ਆਖ਼ਿਰ ਸਦਾ ਪੰਜਾਬ ਸੇ**
**ਹਿੰਦ ਕੋ ਇੱਕ ਮਰਦਿ ਕਾਮਲ ਨੇ ਜਗਾਇਆ ਖ਼ਾਬ ਸੇ ।**

ਸਾਡੇ ਕਈ ਸ਼ਹਿਰਾਂ ਵਿਚ ਕੁਦਰਤ, ਰੱਬ ਤੇ ਮਨੁੱਖ ਦੇ ਬੇ-ਮਿਸਾਲ ਆਸ਼ਕ ਨੂੰ ਸ਼ਾਨਦਾਰ ਸ਼ਰਧਾਂਜਲੀ ਭੇਟ ਕੀਤੀ ਗਈ । "ਹਸੰਦਿਆਂ, ਖੇਲੰਦਿਆਂ, ਹੋਵੇ ਮੁਕਤ" ਤੇ "ਨਿਤ ਖੁਸੀ ਕਰੇ ਮੇਰਾ ਜਿਉ" ਦੀ ਸੁੱਚੀ ਰੀਝ ਰਖਣ ਵਾਲੇ ਗੁਰੂ ਨਾਨਕ ਦਾ ਜਨਮ-ਉਤਸਵ ਅੰਮ੍ਰਿਤਸਰ ਤੇ ਹੋਰ ਸ਼ਹਿਰਾਂ ਵਿਚ ਹਰ ਧਰਮ, ਹਰ ਫ਼ਿਰਕੇ ਤੇ ਹਰ ਕਸਬ ਵਾਲਿਆਂ ਨੇ ਬੈਂਡ ਵਾਜਿਆਂ ਤੇ ਫੁੱਲਾਂ ਦੀ ਵਰਖਾ ਨਾਲ; ਘੋੜਿਆਂ, ਊਠਾਂ ਤੇ ਹਾਥੀਆਂ ਉਤੇ ਚੜ੍ਹ; ਗਤਕੇ ਖੇਡ ਤੇ ਭੰਗੜੇ ਪਾ ਕੇ ਮਨਾਇਆ । ਇਹ ਸ਼ਰਧਾਂਜਲੀ ਕਈ ਉਪਾਸ਼ਕਾਂ ਵਲੋਂ ਆਪਣੇ ਪੂਜ ਰੱਬ-ਅਵਤਾਰ ਗੁਰੂ ਨਾਨਕ ਪ੍ਰਤੀ ਸੀ । ਸ਼ਰਧਾਲੂਆਂ ਦਾ ਵਿਸ਼ਵਾਸ ਹੈ, ਕਿ ਕਰਾਮਾਤੀ ਰੱਬ-ਅਵਤਾਰ ਦੀ ਕੀਤੀ ਉਸਤਤ ਉਹਨਾਂ ਦਾ ਕਲਿਆਣ ਕਰਦੀ, ਉਹਨਾਂ ਦੇ ਵਿਹਾਰ-ਕਾਰ ਵਿਚ ਵਾਧਾ ਪਾਂਦੀ, ਤੇ ਪਾਪ ਬਖ਼ਸ਼ਵਾਂਦੀ ਹੈ ।

ਪਰ ਜਿਹੜੀ ਸ਼ਰਧਾਂਜਲੀ ਏਸ ਪੁਸਤਕ ਰਾਹੀਂ ਭੇਟਾ ਹੈ, ਉਹ ਇੱਕ

ਨਿਰਮਾਣ ਪ੍ਰਸੰਸਕ ਦੀ **ਮਨੁੱਖਾਂ ਦੇ ਮਨੁੱਖ** ਪ੍ਰਤੀ ਹੈ। ਮੇਰੇ ਵਿਸ਼ਵਾਸ ਵਿਚ ਪਰਮ ਮਨੁੱਖ ਦਾ ਮਹੱਤਵ ਦੇਵਤਿਆਂ ਤੇ ਅਵਤਾਰਾਂ ਨਾਲੋਂ ਵਡੇਰਾ ਹੁੰਦਾ ਹੈ।

ਜੇ ਗੁਰੂ ਨਾਨਕ ਨੂੰ ਮੈਂ ਰੱਬ ਦਾ ਅਵਤਾਰ ਮੰਨ ਲਵਾਂ, ਤਾਂ ਮੇਰੇ ਅੰਦਰ ਹਸਰਤਾਂ ਦੀ ਇੱਕ ਜਵਾਰ ਚੜ੍ਹ ਪੈਂਦੀ ਹੈ: ਸਰਬ ਸਮਰੱਥ ਰੱਬ ਨੇ ਸਾਡੀ ਦੁਨੀਆ ਵਿਚ ਅਵਤਾਰ ਧਾਰਨ ਦਾ ਕਸ਼ਟ ਵੀ ਕੀਤਾ ਪਰ ਜ਼ਾਲਮ ਜ਼ੁਲਮ ਓਸੇ ਤਰ੍ਹਾਂ ਹੀ ਕਮਾਂਦੇ ਰਹੇ; ਬੇ-ਯਾਰ, ਨਿਆਸਰੇ, ਦੁਖਾਏ ਉਸੇ ਤਰ੍ਹਾਂ ਹੀ ਦੁਖੀਏ ਰਹੇ; ਡਾਢਿਆਂ ਦਾ ਸੌ ਓਸੇ ਤਰ੍ਹਾਂ ਹੀ ਸੱਤਾਂ ਵੀਹਾਂ ਦਾ ਰਿਹਾ, ਤੇ ਮਜ਼੍ਹਬ ਦੇ ਨਾਂ ਉਤੇ ਲਹੂ ਦੀਆਂ ਨਦੀਆਂ ਓਸੇ ਤਰ੍ਹਾਂ ਹੀ ਵਗਦੀਆਂ ਰਹੀਆਂ। ਪਰ ਜੇ ਜਿਵੇਂ ਮੈਂ ਗੁਰੂ ਨਾਨਕ ਨੂੰ ਵੇਖਦਾ ਹਾਂ, ਉਹ ਮਨੁੱਖਾਂ ਦੇ ਬੜੇ ਕਾਮਲ ਤੇ ਬੜੇ ਪਿਆਰੇ ਮਨੁੱਖ ਸਨ, ਤਾਂ ਮੇਰਾ ਦਿਲ ਉਨ੍ਹਾਂ ਦੇ ਚਰਨਾਂ ਤੋਂ ਸਦਕੜੇ ਜਾਣ ਨੂੰ ਕਰਦਾ ਹੈ। ਕਾਮਲ ਪਿਆਰੇ ਨੇ ਜਦੋਂ ਦੇਸ ਦੇ ਰਾਜਿਆਂ ਨੂੰ ਐਸ਼ੋ-ਇਸ਼ਰਤ ਵਿਚ ਚੂਰ ਹੋਏ ਵੇਖਿਆ, ਉਹਨਾਂ ਦੇ ਮੁਕੱਦਮਾਂ ਨੂੰ ਕੁੱਤਿਆਂ ਵਾਂਗ ਪਾੜ-ਖਾਣੇ ਵੇਖਿਆ, ਤੇ ਇਹਨਾਂ ਰਾਣਿਆਂ ਦੇ ਰਖੇਲੇ ਮੌਲਵੀਆਂ ਪਾਂਧਿਆਂ, ਪ੍ਰੋਹਤਾਂ ਕੋਲੋਂ ਭੋਲੇ ਲੋਕਾਂ ਨੂੰ ਡਰਦੇ ਹਰ ਹਰ ਕਰਦੇ ਵੇਖਿਆ, ਪ੍ਰਦੇਸੀ ਬਾਬਰ ਦੀ ਕੀਤੀ ਲੁਟ ਮਾਰ ਤੇ ਫਿਰ ਹਕੂਮਤ ਦੀ ਸਥਾਪਨਾ ਕਰਨ ਲਈ ਕਸਾਈ ਬਣੇ ਵੇਖਿਆ, ਇਸਤ੍ਰੀ ਨੂੰ ਨਿਰਾਧਿਕਾਰ ਤੇ ਮਰਦ ਦੇ ਪੈਰਾਂ ਦੀ ਜੁੱਤੀ ਬਣੀ ਵੇਖਿਆ, ਤਾਂ ਉਨ੍ਹਾਂ ਨੇ ਆਪਣੇ ਰੱਬ ਨੂੰ ਲਲਕਾਰ ਕੇ ਇਹੋ ਜਿਹਾ ਉਲਾਮ੍ਹਾ ਦਿੱਤਾ, ਜਿਹੜਾ ਧਰਮ-ਬਾਣੀ ਦੇ ਸਮੁੱਚੇ ਇਤਿਹਾਸ ਵਿਚ ਨਗਾਰੇ ਦੀ ਚੋਟ ਵਾਂਗ ਸਦਾ ਵਜਦਾ ਰਹੇਗਾ।

ਉਸ ਸਮੇਂ ਦੇਸ ਦੀ ਸਮਾਜਕ ਅਵਸਥਾ ਜ਼ਾਲਮਾਂ ਦੇ ਜ਼ੁਲਮਾਂ ਨਾਲੋਂ ਵੀ ਕਿਤੇ ਵਧ ਨਿਰਾਸ ਕਰਨ ਵਾਲੀ ਸੀ। ਜੇ ਲੋਕਾਂ ਵਿਚ ਆਪਸੀ ਏਕਤਾ ਦਾ ਜਜ਼ਬਾ ਕਾਇਮ ਰਹੇ, ਤਾਂ ਵੱਡੇ ਤੋਂ ਵੱਡਾ ਜਬਰ ਵੀ ਅਸਹਿ ਨਹੀਂ ਹੁੰਦਾ। ਪਰ ਆਪਸੀ ਏਕਤਾ ਦੀ ਗਤੀ ਓਦੋਂ ਇਹ ਸੀ, ਕਿ ਹਿੰਦੂ ਮੁਸਲਮਾਨ ਨੂੰ ਮਲੇਛ ਤੇ ਮੁਸਲਮਾਨ ਹਿੰਦੂ ਨੂੰ ਕਾਫ਼ਰ ਆਖਦਾ, ਤੇ ਦੋਵੇਂ ਇੱਕ ਦੂਜੇ ਦਾ ਪਰਛਾਵਾਂ ਨਹੀਂ ਸਨ ਸਹਾਰ ਸਕਦੇ। ਹਿੰਦੂ, ਜ਼ਾਤਾਂ ਉਪਜ਼ਾਤਾਂ ਵਿਚ ਵੰਡੇ, ਕਿਸੇ ਨੂੰ ਉਚ ਤੇ ਕਿਸੇ ਨੂੰ ਨੀਚ, ਤੇ ਕਿਸੇ ਨੂੰ ਨੀਚਾਂ ਤੋਂ ਵੀ ਨੀਚ ਸਮਝਣ ਲੱਗ ਪਏ ਸਨ। ਹਿੰਦੂ ਮੁਸਲਮਾਨ ਦੋਵੇਂ ਜ਼ਿੰਦਗੀ ਦੇ ਮੂਲ ਮਨੋਰਥ ਨੂੰ ਵਿਸਾਰ ਬੈਠੇ, ਤੇ ਹਉਮੈ ਤੇ ਵੈਰ ਵਿਰੋਧ ਦੀ ਭੁੱਲ-ਭਲਈਆਂ ਵਿਚ ਗੁਆਚੇ ਭਟਕ

ਰਹੇ ਸਨ। ਗੁਰੂ ਸਾਹਬ ਨੇ ਆਪਣੇ ਜੀਵਨ ਦੇ ਨਮੂਨੇ ਨਾਲ ਹਿੰਦੂਆਂ ਮੁਸਲਮਾਨਾਂ ਨੂੰ ਪ੍ਰਤਖ ਕਰ ਦਸਿਆ :

**"ਨਾ ਮੈਂ ਹਿੰਦੂ ਹਾਂ, ਨਾ ਹਾਂ ਮੁਸਲਮਾਨ, ਮੈਂ ਤਾਂ ਕੁਦਰਤ ਤੇ ਮਨੁੱਖ ਦੀ ਖ਼ੂਬਸੂਰਤੀ ਨਾਲ ਅਚੰਭਿਤ ਹੋਇਆ ਇਕ ਆਜਿਜ਼ ਇਨਸਾਨ ਹਾਂ। ਇੱਕੋ ਨੂਰ ਤੋਂ ਸਾਰਾ ਜੱਗ ਉਪਜਿਆ ਮੈਨੂੰ ਦਿੱਸਦਾ ਹੈ। ਮੈਂ ਕਿਹਨੂੰ ਭਲਾ ਆਖਾਂ, ਤੇ ਕਿਹਨੂੰ ਮੰਦਾ ਆਖਾਂ! ਜਿਨ੍ਹਾਂ ਨੂੰ ਨੀਚਾਂ ਤੋਂ ਵੀ ਨੀਚ ਜ਼ਾਤ ਤੁਸੀਂ ਸਮਝਦੇ ਹੋ, ਮੈਂ ਤਾਂ ਉਹਨਾਂ ਦਾ ਸੰਗੀ ਸਾਥੀ ਹਾਂ, ਮੇਰੀ ਵੱਡਿਆਂ ਨਾਲ ਕੋਈ ਰੀਸ ਨਹੀਂ।"**

ਗੁਰੂ ਸਾਹਬ ਦੀ ਮਨੋਹਰ ਬਾਣੀ ਦਾ ਇੱਕ ਇੱਕ ਸ਼ਬਦ ਏਸ ਸਚਾਈ ਦਾ ਪ੍ਰਤੀਕ ਹੈ ਕਿ ਉਹ ਪਿਆਰਾਂ ਦੇ ਪੁੰਜ ਤੇ ਮਨੁੱਖਾਂ ਦੇ ਪਰਮ ਸਨੇਹੀ ਸਨ। ਉਨ੍ਹਾਂ ਨੂੰ ਦੇਵਤਾ ਜਾਂ ਰੱਬ-ਅਵਤਾਰ ਆਖਣਾ ਉਨ੍ਹਾਂ ਦਾ ਮਨੁੱਖੀ ਦੁਨੀਆ ਲਈ ਮਹੱਤਵ ਘਟਾਣਾ ਹੈ। ਦੇਵਤੇ ਸਾਡਾ ਕੋਈ ਸਵਾਲ ਹੱਲ ਨਹੀਂ ਕਰ ਸਕਦੇ ਹਨ। ਮਨੁੱਖ ਦਾ ਦਾਰੂ ਮਨੁੱਖ ਹੀ ਹੈ, ਮਨੁੱਖ ਹੀ ਮਨੁੱਖ ਦਾ ਪਥ-ਪ੍ਰਦਰਸ਼ਕ ਹੈ।

ਤੇ ਜਦੋਂ ਕਦੇ ਮਨੁੱਖੀ ਦੁਨੀਆ ਵਿਚ ਕਿਸੇ ਪਰਮ ਮਨੁੱਖ ਦਾ ਜ਼ਹੂਰ ਹੁੰਦਾ ਹੈ, ਲੋਕ ਉਹਨੂੰ ਆਪਣੇ ਦਿਲ ਦੇ ਤਖ਼ਤ ਉਤੇ ਬਿਠਾ ਲੈਂਦੇ ਹਨ, ਰਾਜਿਆਂ ਰਾਣਿਆਂ ਦੇ ਤਖ਼ਤ ਤਾਂ ਮਿਸਮਾਰ ਕਰ ਦਿੱਤੇ ਗਏ ਹਨ, ਪਰ ਪਰਮ ਮਨੁੱਖਾਂ ਦੇ ਤਖ਼ਤ ਲੋਕਾਂ ਦੇ ਦਿਲਾਂ ਵਿਚ ਸਦੀਵੀ ਹਨ। ਤੇਤੀ ਕਰੋੜ ਦੇਵਤੇ ਅਸਮਾਨੀ ਬਿਜਲੀ ਵਾਂਗ ਢੱਠੇ ਢਾਰਿਆਂ, ਹੱਡੀਆਂ ਦੇ ਪਿੰਜਰ ਮਨੁੱਖਾਂ ਤੇ ਅੰਧਵਿਸ਼ਵਾਸ ਦੇ ਘਟਾ-ਟੋਪ ਹਨੇਰੇ ਵਿਚ ਇੱਕ ਦੂਜੇ ਨਾਲ ਟੱਕਰਾਂ ਖਾਂਦੇ ਫ਼ਿਰਕਿਆਂ ਉਤੇ ਮੁਸਕਰਾ ਛੱਡਦੇ ਹਨ, ਪਰ ਜਿਗਰੀ ਤਰਸ ਕਿਸੇ ਪਰਮ ਮਨੁੱਖ ਨੂੰ ਹੀ ਆਉਂਦਾ ਹੈ, ਜਦੋਂ ਉਹ ਆਪਣੇ ਸਾਥੀਆਂ ਨੂੰ ਨਿਹਫਲ ਭਰਮਾਂ ਵਿਚ ਫਾਥਾ; ਪ੍ਰੋਹਤਾਂ, ਪਾਂਧਿਆਂ ਤੇ ਮੌਲਾਣਿਆਂ ਦੇ ਮਾਰੂ ਪ੍ਰਭਾਵ ਹੇਠਾਂ ਦਬਿਆਂ ਘੁੱਟਿਆ, ਤੇ ਅਗਿਆਨਤਾ ਦੇ ਹਨੇਰੇ ਵਿਚ ਸਚਾਈ ਤੋਂ ਬਿਲਕੁਲ ਗੁੰਮਰਾਹ ਵੇਖਦਾ ਹੈ, ਤਾਂ ਪਹਿਲਾਂ ਉਹ ਆਪ ਰੌਸ਼ਨੀ ਲੱਭਦਾ ਹੈ, ਤੇ ਫਿਰ ਆਪਣਾ ਸਾਰਾ ਜੀਵਨ ਲੋਕਾਂ ਦਾ ਰਾਹ ਰੋਸ਼ਨ ਕਰਨ ਲਈ ਅਰਪਿਤ ਕਰ ਦੇਂਦਾ ਹੈ। ਉਹ ਜੀਉਂਦਾ ਹੈ ਲੋਕਾਂ ਦੇ ਕਸ਼ਟ ਨਿਵਾਰਨ ਲਈ, ਕੋਈ ਸੁਖਾਲੀ ਜੀਵਨ-ਜਾਚ ਸਿਖਾਲਣ ਲਈ, ਕੋਈ ਨਵਾਂ ਚਾਨਣ ਤੇ ਕਿਸੇ ਨਵੇਂ ਖੇੜੇ ਦੀ ਪ੍ਰੇਰਨਾ ਦੇਣ ਲਈ।

ਗੁਰੂ ਨਾਨਕ ਨੇ ਆਪਣੇ ਜੀਵਨ-ਮਨੋਰਥ ਲਈ ਲੋੜੀਂਦੀ ਰੌਸ਼ਨੀ ਪ੍ਰਾਪਤ ਕਰਨ ਲਈ ਪਹਿਲਾਂ ਵਿਦਿਆ ਪੜ੍ਹੀ, ਬੜੀ ਲਗਨ ਨਾਲ ਪੜ੍ਹੀ। ਅਰਬੀ, ਫ਼ਾਰਸੀ ਤੇ ਸੰਸਕ੍ਰਿਤ ਦੇ ਸਾਹਿਤ ਵਿਚੋਂ ਜੋ ਵੀ ਚਾਨਣ ਲੱਭਾ ਉਨ੍ਹਾਂ ਅਪਣਾਇਆ। ਹਰ ਸੋਚਵਾਨ ਨਾਲ ਡੂੰਘੀ ਵਿਚਾਰ ਕੀਤੀ, ਤੇ ਇਹਨਾਂ ਵਿਚਾਰਾਂ ਦੇ ਸਿੱਟਿਆਂ ਨੂੰ ਜੀਉਂ ਕੇ ਅਜ਼ਮਾਇਆ, ਤੇ ਆਪਣੀ ਵਿਵੇਕ ਬੁਧੀ ਰਾਹੀਂ ਜਿਹੜਾ ਗਿਆਨ ਉਨ੍ਹਾਂ ਨੂੰ ਪ੍ਰਾਪਤ ਹੋਇਆ, ਉਹਨੂੰ ਆਪਣਾ ਨਿੱਜੀ ਕਲਿਆਣ ਮੰਨ ਕੇ ਉਹ ਕਿਸੇ ਗੱਦੀ ਜਾਂ ਸੂਰਜ ਕੁੰਡ ਉਤੇ ਜਾਂ ਕਿਸੇ ਗੁਫ਼ਾ ਵਿਚ ਨਹੀਂ ਬਹਿ ਗਏ। ਸਗੋਂ ਆਪਣੀ ਅੱਧੀ ਉਮਰ, ਆਪਣੇ ਮੁਸ਼ਕਲ ਸਮੇਂ ਵਿਚ, ਪੈਦਲ ਤੁਰ ਤੁਰ ਕੇ ਉਸ ਵੇਲੇ ਦੀ ਲਗਪਗ ਸਾਰੀ ਦੁਨੀਆ ਦੇ ਲੋਕਾਂ ਕੋਲ ਪਹੁੰਚੇ। ਜ਼ਿੰਦਗੀ ਦੀ ਸਾਦਗੀ ਤੇ ਸਰਲਤਾ ਦਾ, ਖ਼ੂਬਸੂਰਤੀ ਤੇ ਸਵੱਛਤਾ ਦਾ ਸੰਦੇਸ਼ ਉਹ ਘਰ ਘਰ ਪ੍ਰਚਾਂਦੇ ਰਹੇ। ਲੋਕਾਂ ਦਾ ਕੁਦਰਤੀ ਵਿਸ਼ਵਾਸ ਤਾਂ ਹਰ ਥਾਂ ਜ਼ਿੰਦਗੀ ਵਰਗਾ ਸਹਿਲ ਤੇ ਆਪ-ਮੁਹਾਰਾ ਹੁੰਦਾ ਹੈ, ਪਰ ਏਸ ਵਿਸ਼ਵਾਸ ਉਤੇ ਆਪਣੇ ਗੁਣਾਂ ਤੇ ਗਿਆਨ ਦੇ ਅਭਿਮਾਨੀ ਪੀਰ, ਮੁਰਸ਼ਦ ਤੇ ਸਾਧੂ ਸੰਤ ਭਾਰੂ ਹੋ ਜਾਂਦੇ ਹਨ, ਤੇ ਅੰਧਵਿਸ਼ਵਾਸ ਵਿਚ ਲੋਕਾਂ ਦਾ ਸਾਹ ਘੁਟਿਆ ਘੁਟਿਆ ਰਹਿੰਦਾ ਹੈ। ਇਹਨਾਂ 'ਗੁਣੀ ਗਿਆਨੀਆਂ' ਨਾਲ ਗੁਰੂ ਸਾਹਬ ਨੇ ਹਰ ਥਾਂ ਵਿਚਾਰ ਵਿਟਾਂਦਰੇ ਕੀਤੇ ਤੇ ਜ਼ਿੰਦਗੀ ਦਾ ਮੂਲ ਮਨੋਰਥ ਪ੍ਰਤਖ ਕੀਤਾ। ਲੋਕਾਂ ਦੀ ਸੇਵਾ ਨੂੰ ਉਨ੍ਹਾਂ ਰੱਬ ਦੀ ਅਸਲੀ ਬੰਦਗੀ ਦੱਸਿਆ, ਤੇ ਸੁੱਚੀ ਕਿਰਤ ਨੂੰ ਉਨ੍ਹਾਂ ਸੁੱਚਾ ਜੀਵਨ ਆਖਿਆ। ਮਿਥਿਹਾਸਕ ਰਵਾਇਤਾਂ ਦੇ ਬੁਲਬੁਲੇ ਫੂੰਡੇ ਤੇ ਸ਼੍ਰੇਣੀ ਰਹਿਤ ਸਮਾਜ ਦਾ ਉਦੇਸ਼ ਸਾਹਮਣੇ ਲਿਆਂਦਾ।

ਸ੍ਰਿਸ਼ਟੀ ਦੇ ਏਸ ਵਿਆਪਕ ਮਨੋਰਥ ਨੂੰ ਕਰਮ ਕਾਂਡ, ਤੀਰਥ ਯਾਤ੍ਰਾ, ਨਰਕ ਸੁਰਗ, ਮੰਤਰ ਟੂਣੇ, ਪਿੰਡ ਸਰਾਧ ਤੇ ਹੋਰ ਕਈ ਤਰ੍ਹਾਂ ਦੇ ਆਲ ਜੰਜਾਲ ਨੇ ਅਦਿੱਖ ਰਖਿਆ ਹੋਇਆ ਸੀ। ਏਸ ਦੁਨੀਆ ਨੂੰ ਮਾਇਆ, ਤੇ ਕਿਸੇ ਹੋਰ ਦੁਨੀਆ ਦਾ ਵਲੇਲ ਜਗਾਇਆ ਹੋਇਆ ਸੀ। ਜ਼ਿੰਦਗੀ ਇਕ ਜ਼ਹਿਮਤ ਬਣਾਈ ਤੇ ਦੁਨੀਆ ਨੂੰ ਪਿਛਲੇ ਕਰਮਾਂ ਦਾ ਦੰਡ ਭੁਗਤਣਾ ਅਵਸਰ ਆਖਿਆ ਹੋਇਆ ਸੀ। ਖੇਡਣ, ਮਲ੍ਹਣ, ਖਾਣ, ਪਹਿਨਣ, ਤੇ ਖ਼ੁਸ਼ੀ ਦੇ ਕਿਸੇ ਫੁਰਨੇ ਨੂੰ ਗੁਨ੍ਹਾ ਦਾ ਦਰਜਾ ਦਿੱਤਾ ਹੋਇਆ ਸੀ।

ਇਹ ਸੀ ਮਾਨਸਕ ਤੇ ਆਰਥਕ ਅਵਸਥਾ ਓਸ ਸਮੇਂ ਲੋਕਾਂ ਦੀ,

ਜਦੋਂ ਗੁਰੂ ਨਾਨਕ ਸਾਹਬ ਏਸ ਦੁਨੀਆ ਵਿਚ ਆਏ। ਆਪਣੀ ਸੁਭਾਵਕ ਹਮ-ਦਰਦੀ, ਵਿਵੇਕ ਬੁੱਧੀ ਤੇ ਆਪਣੇ ਅਣਥੱਕ ਪੁਰਸ਼ਾਰਥ ਨਾਲ ਉਨ੍ਹਾਂ ਨੇ ਜ਼ਿੰਦਗੀ ਦਾ ਸਹੀ ਮਨੋਰਥ ਲੱਭਾ; ਤੇ ਬਿਨਾ ਰੱਬਤਾ ਦੇ ਕਿਸੇ ਦਾਅਵੇ ਦੇ, ਆਪਣੀ ਸੱਚੀ ਕਿਰਤ ਕਰਦਿਆਂ, ਲੋਕਾਂ ਵਾਂਗ ਜੀਵਨ ਜਿਉਂ ਕੇ ਉਸ ਮਨੋਰਥ ਦਾ ਨਿਰਾ ਉਪਦੇਸ਼ ਹੀ ਨਹੀਂ ਕੀਤਾ, ਆਪ ਉਹਨੂੰ ਜੀਉਂ ਕੇ ਲੋਕਾਂ ਤਕ ਪੁਚਾਇਆ।

ਆਪਣੀ ਉਮਰ ਦੇ ਪਿਛਲੇ ਪੰਦਰਾਂ ਵਰ੍ਹੇ ਕਰਤਾਰਪੁਰ ਵਿਚ ਰਹਿ ਕੇ, ਉਹ ਕਿਰਸਾਣੀ ਕਰਦੇ ਰਹੇ। ਕਿਸੇ ਗੱਦੀ ਉਤੇ ਨਹੀਂ ਬੈਠੇ, ਸੰਗਤਾਂ ਨਾਲ ਬਹਿ ਕੇ ਪ੍ਰਸ਼ਾਦ ਪਾਂਦੇ ਤੇ ਕੀਰਤਨ ਕਰਦੇ, ਤੇ ਹਰ ਕਿਸੇ ਦੀ ਔਕੜ ਸੁਣ ਕੇ ਉਹਦਾ ਹਲ ਦੱਸਦੇ, ਤੇ ਉਹਨੂੰ ਹਰ ਨਿਹਫਲ ਵਹਿਮ ਭਰਮ ਤੋਂ ਸੁਰਖ਼ਰੂ ਕਰਦੇ ਰਹੇ। ਉਨ੍ਹਾਂ ਦੇ ਸਮੇਂ, ਉਨ੍ਹਾਂ ਦਾ ਸਿਖ ਵਗਦੀ ਨਦੀ, ਰੁਮਕਦੀ ਪੌਣ ਤੇ ਖਿੜੀ ਕੁਦਰਤ ਵਰਗਾ ਨਿਰੋਲ ਸੀ। ਉਹਦਾ ਮੰਦਰ ਉਹਦਾ ਘਰ, ਉਹਦੇ ਠਾਕਰ ਉਹਦੇ ਪਰਵਾਰਕ ਜੀਊੜੇ, ਤੇ ਉਹਦੀ ਭਗਤੀ ਖ਼ਲਕਤ ਦੀ ਖ਼ਿਦਮਤ ਸੀ। ਉਨ੍ਹਾਂ ਦੇ ਸਮੇਂ ਦਾ ਸਿਖ ਅੱਜ ਵਾਂਗ ਇਹ ਨਹੀਂ ਸੀ ਮੰਨਦਾ ਕਿ ਰਾਜ ਝੂਠ ਦਾ ਹੀ ਰਹੇਗਾ, ਝੂਠੇ ਹੀ ਵਧਣ ਫੁੱਲਣਗੇ, ਤੇ ਝੂਠੇ ਹੀ ਲੋਕਾਂ ਤੇ ਸਰਕਾਰ ਵਿਚ ਮਾਣ ਪਾਣਗੇ। ਸਗੋਂ ਉਹ ਚੁਟਕੀ ਮਾਰ ਕੇ ਆਖਦਾ ਸੀ: ਕੋਈ ਗੱਲ ਨਹੀਂ, ਓੜਕ ਕੂੜ ਨੇ ਹੀ ਨਖੁਟਣਾ ਹੈ, ਤੇ ਸੱਚ ਨੇ ਹੀ ਸਹੀ ਹੋਣਾ ਹੈ। ਓਸ ਸਮੇਂ ਗੁਰੂ ਸਾਹਬ ਦਾ ਸਿਖ ਮਾਣਤਾ ਲੈਣ ਲਈ ਕਈ ਤਰ੍ਹਾਂ ਦੇ ਪਾਠ (ਨਾ ਅਖੰਡ ਤੇ ਨਾ ਸੰਪਟ) ਨਹੀਂ ਸੀ ਕਰਦਾ ਜਾਂ ਕਰਾਂਦਾ, ਨਾ ਆਪਣੇ ਚਿੰਨ੍ਹਾਂ ਦਾ ਅਭਿਮਾਨ ਕਰਦਾ ਸੀ, ਤੇ ਨਾ ਆਪਣੇ ਜਪ ਤਪ ਦਾ ਭਾਰ ਦੂਜਿਆਂ ਉਤੇ ਪਾਂਦਾ ਸੀ। ਉਹਦਾ ਵਿਸ਼ਵਾਸ ਸੀ, ਕਿ ਜਿਸ ਨੇ ਸੱਚ ਨੂੰ ਅਪਣਾ ਲਿਆ ਹੈ, ਉਸ ਨੇ ਉੱਚ ਕੋਟੀ ਪ੍ਰਾਪਤ ਕਰ ਲਈ ਹੈ। ਏਸ ਕੋਟੀ ਨਾਲੋਂ ਇੱਕੋ ਹੋਰ ਉਚੇਰੀ ਕੋਟੀ ਹੈ, ਤੇ ਉਹ ਹੈ ਸੁੱਚਾ ਆਚਾਰ।

ਗੁਰੂ ਸਾਹਬ ਨੇ ਏਸ ਉਪਦੇਸ਼ ਦੁਆਰਾ ਸਭ ਸੰਸੇ ਨਵਿਰਤ ਕਰ ਦਿੱਤੇ। ਜੇ ਤੁਹਾਡਾ ਆਚਾਰ ਸੁੱਚਾ ਹੈ, ਤਾਂ ਕਿਸੇ ਆਵਾਗਵਨ ਦੀ, ਜਾਂ ਕਿਸੇ ਦੇਵੀ ਦੇਵ ਦੀ ਮਿਹਰ ਮਰਹੰਮਤ ਦੀ ਚਿੰਤਾ ਨਾ ਕਰੋ। ਤੁਹਾਡਾ ਮਾਰਗ ਸਹੀ ਹੈ, ਤੇ ਤੁਸੀਂ ਆਪਣੀ ਮੰਜ਼ਲ ਉਤੇ ਪਹੁੰਚਣ ਵਾਲੇ ਹੋ।

ਗੁਰੂ ਨਾਨਕ ਸਾਹਬ ਦੀਆਂ ਆਪਣੇ ਲੋਕਾਂ ਨੂੰ ਦੋ ਵਿਸ਼ੇਸ਼ ਦੇਣਾਂ ਇਹ ਹਨ: ਉਨ੍ਹਾਂ ਤੋਂ ਪਹਿਲਾਂ ਵਿਅਕਤੀ ਦੀ ਕਾਮਯਾਬੀ ਨੂੰ ਨਿੱਜੀ ਪ੍ਰਾਪਤੀਆਂ ਨਾਲ

ਤੋਲਿਆ ਜਾਂਦਾ ਸੀ। ਨਿੱਜੀ ਕਲਿਆਣ ਹੀ ਹਰ ਕਿਸੇ ਦਾ ਪ੍ਰਮੁਖ ਟੀਚਾ ਹੁੰਦਾ ਸੀ। ਪਰ ਗੁਰੂ ਨਾਨਕ ਸਾਹਬ ਨੇ ਸਾਂਝੇ ਜੀਵਨ ਨੂੰ ਮਨੁੱਖਤਾ ਦਾ ਪ੍ਰਮੁਖ ਟੀਚਾ ਦਰਸਾਇਆ, ਤੇ ਏਸੇ ਟੀਚੇ ਉਤੇ ਪਹੁੰਚਣ ਲਈ ਸੰਗਤ ਦਾ ਉਦੇਸ਼ ਦਰਿੜਾਇਆ। "ਮਿਲ ਬਹਿਣ" ਨੂੰ ਵੱਡਾ ਸੁਭਾਗ ਆਖਿਆ, ਤੇ "ਮਿਲ ਖਾਣ" (ਸਾਂਝੇ ਲੰਗਰ) ਦਾ ਉਚ ਮਹਾਤਮ ਦੱਸਿਆ। ਦੂਜੀ ਦੇਣ ਮਾਂ ਬੋਲੀ ਦੇ ਮਹੱਤਵ ਤੋਂ ਜਾਣੂ ਕਰਾਣਾ ਸੀ। ਉਨ੍ਹਾਂ ਤੋਂ ਪਹਿਲਾਂ ਰੱਬ ਨੂੰ ਪ੍ਰਦੇਸੀ ਬੋਲੀ ਵਿਚ ਹੀ ਸੰਬੋਧਨ ਕਰਨ ਦਾ ਰਿਵਾਜ ਸੀ। ਤੇ ਜੇ ਤੁਹਾਨੂੰ ਪ੍ਰਦੇਸੀ ਬੋਲੀ ਨਹੀਂ ਆਉਂਦੀ (ਤੇ 99 ਫ਼ੀ ਸਦੀ ਲੋਕਾਂ ਨੂੰ ਨਹੀਂ ਵੀ ਸੀ ਆਉਂਦੀ), ਤਾਂ ਕਿਸੇ ਹੋਰ ਨੂੰ ਵਿਚੋਲਾ ਬਣਾਨਾ ਜ਼ਰੂਰੀ ਹੋਵੇਗਾ, ਪਰ ਗੁਰੂ ਸਾਹਬ ਨੇ ਆਪਣੀ ਬਾਣੀ ਉਹਨਾਂ ਸੁੰਦਰ ਸ਼ਬਦਾਂ ਵਿਚ ਲਿਖੀ ਜਿਹੜੇ ਜਨ-ਸਾਧਾਰਣ ਨੂੰ ਵੀ ਤੇ ਗੂੜ੍ਹਤਾ ਢੂੰਡਣ ਵਾਲਿਆਂ ਨੂੰ ਵੀ ਸਮਝ ਆ ਸਕਦੇ ਸਨ। ਇਹ ਓਸ ਸਮੇਂ ਦੀ ਸਾਧ-ਭਾਸ਼ਾ ਸੀ, ਤੇ ਲੋਕ ਵੀ ਏਸ ਭਾਸ਼ਾ ਦਾ ਅਭਿਆਸ ਰਖਦੇ ਸਨ।

ਅੱਜ ਸਾਡੇ ਲੋਕ ਤੇ ਸਾਡਾ ਦੇਸ ਮੁੜ ਉਸੇ ਗਤੀ ਵਿਚੋਂ ਲੰਘ ਰਿਹਾ ਹੈ, ਜਿਹੜੀ ਗੁਰੂ ਸਾਹਬ ਦੇ ਸਮੇਂ ਸੀ। ਸਰਬ-ਵਿਆਪੀ ਭ੍ਰਿਸ਼ਟਾਚਾਰ ਹੈ, ਸਰਕਾਰ ਦਾ ਲੋਕਾਂ ਨਾਲ ਕੋਈ ਜਿਗਰੀ ਰਿਸ਼ਤਾ ਨਹੀਂ, ਫ਼ਿਰਕਿਆਂ ਵਿਚ ਲੋਕ ਵੰਡੇ ਹੋਏ ਹਨ, ਆਏ ਦਿਨ ਲਹੂ ਦੀ ਨਦੀ ਕਿਤੇ ਨਾ ਕਿਤੇ ਵਗ ਪੈਂਦੀ ਹੈ, ਦਸ ਕਰੋੜ ਲੋਕਾਂ ਨੂੰ ਅਛੂਤ ਬਣਾ ਰਖਿਆ ਹੈ, ਇਸਤ੍ਰੀ ਦੇ ਅਧਿਕਾਰਾਂ ਨਾਲ ਈਰਖਾ ਹੈ, ਚਿੰਨ੍ਹਾਂ ਤੇ ਰਸਮਾਂ ਨੇ ਧਰਮ ਦੀ ਥਾਂ ਲੈ ਲਈ ਹੈ, ਮਾਂ-ਬੋਲੀ ਨਾਲ ਪੰਜਾਬ ਵਿਚ ਬੇਮੁੱਖਤਾ ਹੈ, ਗੁਆਂਢੀ ਸੂਬੇ ਪ੍ਰਦੇਸ ਬਣ ਗਏ ਹਨ, ਕਿਸੇ ਵੀ ਧਰਮ ਵਿਚ ਵਿਵੇਕ ਬੁੱਧ ਦੀ ਕੋਈ ਪੁਛ ਪ੍ਰਤੀਤ ਨਹੀਂ; ਧਰਮ ਅਸਥਾਨ ਪਰੰਪਰਾ ਤੇ ਅੰਧਵਿਸ਼ਵਾਸ ਦੀ ਸਲਤਨੱਤ ਬਣੇ ਪਏ ਹਨ। ਗੁਰੂ ਨਾਨਕ ਵਰਗੀ ਸੁਤੰਤਰ-ਖ਼ਿਆਲੀ ਤੇ ਦਲੇਰ-ਕਦਮੀ ਨੂੰ ਨਾਸਤਕਤਾ ਆਖ ਕੇ ਛੇਕਿਆ ਜਾ ਰਿਹਾ ਹੈ, ਜਿਸ ਪਿਆਰ ਨੂੰ ਗੁਰੂ ਸਾਹਬ ਨੇ ਜ਼ਿੰਦਗੀ ਦੀ ਚੂਲ ਤੇ ਭਗਤੀ ਦੀ ਮੂਲ ਆਰਾਧਨਾ ਆਖਿਆ ਸੀ, ਉਹ ਪਿਆਰ ਅੱਜ ਪੰਖ ਲਾ ਕੇ ਉਡ ਗਿਆ ਹੈ। ਨਫ਼ਰਤ ਦਾ ਬੋਲ ਬਾਲਾ ਹੈ।

ਕੌਮਾਂ ਲੜ ਰਹੀਆਂ ਹਨ, ਦੇਸ ਲੜ ਰਹੇ ਹਨ, ਫ਼ਿਰਕੇ ਲੜ ਰਹੇ ਹਨ, ਜਮਾਤਾਂ ਲੜ ਰਹੀਆਂ ਹਨ, ਇਸਤ੍ਰੀਆਂ ਤੇ ਮਰਦ ਲੜ ਰਹੇ ਹਨ।

ਗੁਰੂ ਨਾਨਕ ਦੇ ਉਪਦੇਸ਼ਾਂ ਦੀ ਉਨ੍ਹਾਂ ਦੇ ਸਮੇਂ ਨਾਲੋਂ ਵੀ ਅੱਜ ਬਹੁਤੀ ਲੋੜ ਹੈ। ਉਨ੍ਹਾਂ ਦੇ ਉਪਦੇਸ਼ ਪੰਜ ਸੌ ਸਾਲਾਂ ਬਾਅਦ ਵੀ ਅਜੋਕੀ ਰੋਸ਼ਨੀ ਦੇ ਬਿਲਕੁਲ ਅਨੁਕੂਲ ਹਨ : ਸੰਗਤ, ਜਮਹੂਰੀਅਤ, ਸਾਂਝੀਵਾਲਤਾ, ਕਿਰਤ ਦਾ ਮਹੱਤਵ; ਇਨਸਾਨੀ ਬਰਾਬਰੀ, ਇਕ ਦੁਨੀਆ, ਇਕ ਪਰਵਾਰ, ਕੁਦਰਤ ਦੀ ਖ਼ੂਬਸੂਰਤੀ ਲਈ ਅਚੰਭਾ, ਮਨੁੱਖਤਾ ਨਾਲ ਪਿਆਰ, ਬੁਧ ਵਿਵੇਕ, ਤੇ ਭਰਮ ਭੁਲੇਖਿਆਂ ਤੇ ਇਲਹਾਮਾਂ ਤੋਂ ਸੁਤੰਤਰ ਸੁੱਚਾ ਆਚਾਰ। ਇਹ ਯੁਗ ਅਜੇ ਵੀ ਗੁਰੂ ਨਾਨਕ ਦਾ ਹੈ।

**ਸੁਹਣਿਆਂ ਦੇ ਸੁਹਣੇ, ਪਿਆਰਿਆਂ ਦੇ ਪਿਆਰੇ ਪਰਮ ਮਨੁੱਖ ਤੋਂ ਵਾਰੇ ਵਾਰੇ ਜਾਂਦਾ, ਉਨ੍ਹਾਂ ਦਾ ਨਿਰਮਾਣ ਪ੍ਰਸ਼ੰਸਕ**

ਪ੍ਰੀਤ ਨਗਰ
23-11-1969

ਗੁਰਬਖ਼ਸ਼ ਸਿੰਘ

# ਮਹਾਨ ਪਥ-ਪ੍ਰਦਰਸ਼ਕ

ਕਿਸੇ ਮਨੁੱਖ ਨੂੰ ਓਦੋਂ ਤਕ ਸੱਚੀ ਵਡਿੱਤਣ ਨਹੀਂ ਮਿਲਦੀ ਜਦੋਂ ਤਕ ਉਹਨੂੰ ਕਿਸੇ ਹੱਦ ਤਕ ਇਹ ਗਿਆਨ ਨਹੀਂ ਹੋ ਜਾਂਦਾ ਕਿ ਉਹਦਾ ਜੀਵਨ ਉਹਦੀ ਆਪਣੀ ਹੀ ਨਹੀਂ, ਲੋਕਾਂ ਦੀ ਮਲਕੀਅਤ ਵੀ ਹੈ, ਤੇ ਜੋ ਕੁਝ ਉਹਨੂੰ ਕੁਦਰਤ ਵਲੋਂ ਮਿਲਿਆ ਹੈ, ਉਹ ਮਾਨਵ-ਜਾਤੀ ਲਈ ਹੈ, ਕਿਉਂਕਿ ਕੁਦਰਤ ਦਾ ਟੀਚਾ ਵਿਅਕਤੀ ਨਹੀਂ, ਜਾਤੀ ਹੈ।

ਗੁਰੂ ਨਾਨਕ ਨੂੰ ਕੁਦਰਤ ਨੇ ਬਹੁਤ ਕੁਝ ਦਿੱਤਾ : ਸੋਹਣੀ ਸੂਰਤ, ਤਕੜੀ ਸਿਹਤ, ਵਿਵੇਕ ਬੁੱਧੀ, ਦਰਦਾਂ ਭਰਿਆ ਦਿਲ, ਹਲੀਮ ਤਬੀਅਤ, ਮਿਹਨਤੀ ਹੱਥ, ਅਜਿੱਤ ਇਰਾਦੇ, ਤੇ ਕੁਦਰਤ ਦੀ ਅਪਰ ਅਪਾਰਤਾ ਲਈ ਖਿੜਿਆ ਅਚੰਭਾ। ਉਨ੍ਹਾਂ ਨੇ ਇਹ ਸਾਰੀ ਰੱਬੀ ਦਾਤ ਮਾਨਵ-ਜਾਤੀ ਦੇ ਜੀਵਨ ਉਤੇ ਬੋਦੇ ਹੋ ਚੁਕੇ ਸਿਧਾਂਤਾਂ ਦੀ ਪਸਰੀ ਧੁੰਦ ਨੂੰ ਮਿਟਾਣ ਤੇ ਉਹਦੇ ਦਿਲ ਦਿਮਾਗ਼ ਰੁਸ਼ਨਾਣ ਲਈ ਅਰਪਣ ਕਰ ਦਿੱਤੀ।

ਮਾਨਵ-ਜਾਤੀ ਆਪਣੇ ਜੀਵਨ-ਮਾਰਗ ਲਈ ਨਵੀਆਂ ਉੱਤਮ ਸੇਧਾਂ ਵਾਸਤੇ ਤਾਂਘਦੀ ਰਹਿੰਦੀ ਹੈ, ਤੇ ਇਹਦੀ ਇਹ ਤਾਂਘ ਸਮੇਂ ਸਮੇਂ ਦੇ ਵਿਕਾਸ-ਪੱਧਰ ਅਨੁਸਾਰ ਆਪਣੇ ਵਿਚੋਂ ਸੂਝਵਾਨ ਪਥ-ਪ੍ਰਦਰਸ਼ਕ ਪੈਦਾ ਕਰਦੀ ਰਹਿੰਦੀ ਹੈ। ਹਜ਼ਰਤ ਮੂਸਾ, ਮਹਾਤਮਾ ਬੁਧ, ਭਗਵਾਨ ਈਸਾ, ਹਜ਼ਰਤ ਮੁਹੰਮਦ ਮਾਨਵੀ ਆਕਾਸ਼ ਦੇ ਚਮਕਦੇ ਸਿਤਾਰੇ ਹਨ। ਇਹਨਾਂ ਸਾਰਿਆਂ ਨੇ ਆਪਣੇ ਸਮੇਂ ਵਿਚ ਮਨੁੱਖਾਂ ਨੂੰ ਨਵੇਂ ਆਦਰਸ਼ ਦਿਤੇ, ਨਵੇਂ ਮਾਰਗ ਉਜਲਾਏ, ਉਨ੍ਹਾਂ ਦੀ ਕਠੋਰਤਾ ਤੇ ਵਹਿਸ਼ਤ ਘਟਾਈ, ਉਨ੍ਹਾਂ ਨੂੰ ਚੰਗਿਆਈ ਵਲ ਰੁਚਿਤ ਕੀਤਾ,

ਮਿਹਰਬਾਨੀ ਤੇ ਦਲੇਰੀ ਦੇ ਸੰਕੇਤ ਦਿਤੇ।

ਇਹਨਾਂ ਪਥ-ਪ੍ਰਦਰਸ਼ਕਾਂ ਦਾ ਮਾਰਗ ਨਿੱਜੀ ਚੰਗਿਆਈ ਤੇ ਨਿੱਜੀ ਮੁਕਤੀ ਦਾ ਸ਼ੀ, ਤੇ ਇਹਨਾਂ ਦੀ ਸਿਖਿਆ ਨੇ ਅਨੇਕਾਂ ਭਗਤ ਤੇ ਸੁਲਝੇ ਸੁਧਰੇ ਇਨਸਾਨ ਪੈਦਾ ਕੀਤੇ, ਜਿਨ੍ਹਾਂ ਵਲ ਜਨਤਾ ਬੜੀ ਸ਼ਰਧਾ ਨਾਲ ਵੇਖਦੀ, ਤੇ ਉਹਨਾਂ ਨੂੰ ਪੂਜਦੀ ਸੀ। ਇਹਨਾਂ ਪੂਜ ਪਥ-ਪ੍ਰਦਰਸ਼ਕਾਂ (ਬੁਧ ਦੇ ਸਿਵਾ) ਨੇ ਇਹ ਵਿਸ਼ਵਾਸ ਵੀ ਜਨਤਾ ਦਾ ਪੱਕਾ ਕੀਤਾ ਕਿ ਉਹ ਰੱਬ ਦੇ ਪੈਗੰਬਰ ਸਨ, ਤੇ ਉਹਨਾਂ ਵਿਚ ਵਿਸ਼ਵਾਸ ਲਿਆਇਆਂ ਹੀ ਮੁਕਤੀ ਜਾਂ ਨਜਾਤ ਮਿਲ ਸਕਦੀ ਤੇ ਆਪਣੇ ਗੁਨ੍ਹਾਂ ਮੁਆਫ਼ ਕਰਾਏ ਜਾ ਸਕਦੇ ਹਨ। ਹਰ ਸ਼ਖ਼ਸ ਦੇ ਮੋਢਿਆਂ ਉਤੇ ਗੁਨ੍ਹਾਂ ਦੀ ਪੰਡ ਚੁਕੀ ਹੁੰਦੀ ਹੈ, ਤੇ ਏਸ ਪੰਡ ਤੋਂ ਇਹਨਾਂ ਪੈਗੰਬਰਾਂ ਦੇ ਅਨੁਆਈ ਹੋਣ ਬਿਨਾਂ ਸੁਰਖ਼ਰੂ ਨਹੀਂ ਹੋਇਆ ਜਾ ਸਕਦਾ। ਹਰ ਅਨੁਆਈ ਆਪਣੇ ਹੀ ਪੈਗੰਬਰ ਦੇ ਮਾਰਗ ਨੂੰ ਸੱਚਾ ਤੇ ਸਿੱਧਾ ਮੰਨਦਾ, ਤੇ ਦੂਜਿਆਂ ਦੇ ਮਾਰਗਾਂ ਨੂੰ ਗ਼ਲਤ ਹੀ ਨਹੀਂ, ਸਗੋਂ ਕੁਫ਼ਰ ਸਮਝ ਕੇ ਦੂਜਿਆਂ ਨੂੰ ਮਾਰਨਾ ਸਵਾਬ ਸਮਝਦਾ।

ਮਹਾਤਮਾ ਬੁੱਧ ਨੇ ਮਨੁੱਖੀ ਚਰਿਤ੍ਰ ਲਈ ਬੜੀਆਂ ਸ਼ੁਧ ਕਦਰਾਂ ਕੀਮਤਾਂ ਦੇ ਉਪਦੇਸ਼ ਦਿਤੇ, ਤੇ ਅਹਿੰਸਾ ਉਤੇ ਜ਼ੋਰ ਦੇ ਕੇ ਜ਼ਿੰਦਗੀ ਵਿਚ ਕੋਮਲਤਾ ਵਧਾਈ, ਪਰ ਉਨ੍ਹਾਂ ਨੇ ਜ਼ਿੰਦਗੀ ਵਿਚ ਕਿਸੇ ਮਹਾਨ ਮਨੋਰਥ ਦੀ ਟੋਹ ਨਾ ਦਿੱਤੀ; ਸਗੋਂ ਆਖਿਆ ਕਿ ਇਹ ਜ਼ਿੰਦਗੀ ਖ਼ਾਹਿਸ਼ਾਂ ਦਾ ਹੀ ਗੋਰਖਧੰਦਾ ਹੈ, ਤੇ ਜਨਮ ਜਨਮ ਮਨੁੱਖ ਨੇ ਖ਼ਾਹਿਸ਼ਾਂ ਦੇ ਗੋਰਖਧੰਦੇ ਵਿਚ ਭਟਕਦਿਆਂ ਰਹਿਣਾ ਹੈ। ਗੋਰਖਧੰਦੇ ਤੋਂ ਖ਼ਲਾਸੀ ਪਾਣ ਦਾ ਇਕੋ ਹੀ ਰਾਹ ਖ਼ਾਹਿਸ਼ਾਂ ਦਾ ਤਿਆਗ ਹੈ। ਪਰ ਇਹ ਤਿਆਗ ਸ੍ਰਿਸ਼ਟੀ ਦੇ ਮਨੋਰਥ ਦੇ ਬਿਪ੍ਰੀਤ ਹੋਣ ਕਰਕੇ ਜਨਤਾ ਕੋਲੋਂ ਕਿਤੇ ਵੀ ਅਪਣਾਇਆ ਨਾ ਗਿਆ, ਤੇ ਕਈ ਸਦੀਆਂ ਬੁੱਧ ਦੇ ਅਨੁਆਈ ਰਹਿਣ ਬਾਅਦ, ਬੋਧੀ ਜਨਤਾ ਨੇ ਖ਼ਾਹਿਸ਼ਾਂ ਤੇ ਹਿੰਸਾ ਨੂੰ ਪਹਿਲਾਂ ਵਾਂਗ ਹੀ ਆਪਣੇ ਜੀਵਨ ਵਿਚ ਸ਼ਾਮਲ ਕਰ ਲਿਆ। ਅਜ ਜਿੰਨੀ ਹਿੰਸਾ ਬੋਧੀ ਦੇਸ਼ਾਂ ਵਿਚ ਰਵਾ ਰਖੀ ਜਾ ਰਹੀ ਹੈ, ਏਨੀ ਘਟ ਹੀ ਕਿਸੇ ਹੋਰ ਦੇਸ਼ ਵਿਚ ਰਵਾ ਰਖੀ ਜਾਂਦੀ ਹੈ।

ਵਿਅਕਤੀ-ਚਰਿਤ੍ਰ ਨੇ ਕਈ ਥਾਈਂ ਸਿਖਰਾਂ ਵੀ ਛੁਹ ਲਈਆਂ, ਪਰ ਸਮਾਜੀ ਚਰਿਤ੍ਰ ਵਿਚ ਕੋਈ ਵੱਡਾ ਫ਼ਰਕ ਹਜ਼ਾਰਾਂ ਵਰ੍ਹਿਆਂ ਵਿਚ ਵੀ ਨਹੀਂ ਪਿਆ। ਰਾਜਿਆਂ, ਬਾਦਸ਼ਾਹਾਂ, ਅਮੀਰਾਂ ਤੇ ਧਰਮ ਅਵਤਾਰਾਂ ਦੇ

ਅਧਿਕਾਰ ਵਧਦੇ ਗਏ, ਪਰ ਜਨਤਾ ਹੀਣੀ ਤੇ ਨਿਰਾਧਿਕਾਰ ਹੁੰਦੀ ਗਈ, ਤੇ ਜਨਤਾ ਨੂੰ ਆਪਣੀ ਅਧੋਗਤੀ ਤੋਂ ਅਚੇਤ ਰਖਣ ਲਈ ਉਹਨੂੰ ਮਨਘੜਤ ਮਿਥਿਹਾਸਕ ਰਵਾਇਤਾਂ ਨਾਲ ਭੈਭੀਤ ਕੀਤਾ ਗਿਆ। ਜ਼ਿੰਦਗੀ ਦੇ ਸੋਮੇਂ ਦਰਿਆਵਾਂ ਨੂੰ ਕਿਸੇ ਦੇਵੀ ਦੇਵਤੇ ਨਾਲ ਜੋੜ ਕੇ ਸੇਵਕ ਹੋਣ ਦੀ ਥਾਂ ਪੂਜ ਬਣਾਇਆ ਗਿਆ। ਕੁਦਰਤ ਦੇ ਖ਼ੂਬਸੂਰਤ ਭਾਗਾਂ ਨਾਲ ਕੋਈ ਦੈਵੀ ਕਰਾਮਾਤ ਜੋੜ ਕੇ ਉਹਨਾਂ ਨੂੰ ਮਾਣਨ ਦੀ ਥਾਂ ਉਹਨਾਂ ਉਤੇ ਪੂਜਾ ਦੇ ਅਡੰਬਰ ਰਚੇ ਗਏ।

ਗੁਰੂ ਨਾਨਕ ਦੇ ਸਮੇਂ ਦੀ ਧਾਰਮਕ ਤੇ ਰਾਜਸੀ ਦਸ਼ਾ ਕੁਝ ਏਸ ਤਰ੍ਹਾਂ ਸੀ :

**"ਜ਼ਾਤ-ਪਾਤ ਵਧੇਰੇ ਪਕਿਆਈ ਫੜ ਗਈ ਸੀ, ਅਤੇ ਹੋਰ ਕਈ ਉਪ-ਜ਼ਾਤਾਂ ਹੋਂਦ ਵਿਚ ਆ ਗਈਆਂ ਸਨ। ਹਿੰਦੂ ਧਰਮ ਦੀ ਸੱਚੀ ਆਤਮਾ ਖੰਭ ਲਾ ਉਡ ਚੁਕੀ ਸੀ, ਅਤੇ ਜੋ ਵੀ ਇਸ ਵਲ ਮੂੰਹ ਕਰਦਾ ਸੀ ਉਸ ਦਾ ਮੌਜੂ ਕਸਿਆ ਜਾਂਦਾ ਸੀ। ਕਰਮ-ਕਾਂਡ ਅਤੇ ਪੂਜਾ ਅਰਚਾ ਦਾ ਹੀ ਸਭ ਪਾਸੇ ਪਸਾਰਾ ਸੀ, ਜਿਸ ਤੋਂ ਬ੍ਰਾਹਮਣੀ ਜਮਾਤ ਲਾਭ ਪ੍ਰਾਪਤ ਕਰ ਰਹੀ ਸੀ। ਏਸੇ ਤਰ੍ਹਾਂ ਦੀ ਹੀ ਕੁਝ ਇਸਲਾਮ ਦੀ ਸਥਿਤੀ ਸੀ।"**

(ਡਾ: ਹਰੀ ਰਾਮ ਗੁਪਤਾ)

**"ਅਕਬਰ ਬਾਦਸ਼ਾਹ ਦੇ ਰਾਜ ਵਿਚ ਹੁਸੈਨ ਕੁਲੀ ਖ਼ਾਨ, ਲਾਹੌਰ ਦੇ ਗਵਰਨਰ ਨੇ ਇਹ ਐਲਾਨ ਕੀਤਾ ਸੀ ਕਿ ਹਿੰਦੂ ਆਪਣੇ ਮੋਢਿਆਂ ਉਤੇ (ਕਮੀਜ਼ ਦੀਆਂ ਬਾਹਾਂ ਦੇ ਇਕ ਕੋਨੇ ਉਤੇ ਨਹੀਂ) ਵਖ ਵਖ ਰੰਗਾਂ ਦੇ ਬਿੱਲੇ ਲਗਾਣ ਤਾਂਕਿ ਕਿਸੇ ਮੁਸਲਮਾਨ ਦਾ ਗ਼ਲਤੀ ਨਾਲ ਉਹਨਾਂ ਨੂੰ ਸਲਾਮ ਕਰਕੇ ਨਿਰਾਦਰ ਨਾ ਹੋਵੇ। ਉਸ ਨੇ ਇਹ ਵੀ ਹੁਕਮ ਦਿਤਾ ਸੀ ਕਿ ਕੋਈ ਹਿੰਦੂ ਆਪਣੇ ਘੋੜਿਆਂ ਉਤੇ ਕਾਠੀ ਨਹੀਂ ਸੀ ਰਖ ਸਕਦਾ, ਉਹ ਕਾਠੀ ਬਿਨਾਂ ਹੀ ਘੋੜੇ ਦੀ ਸਵਾਰੀ ਕਰਨ।"**

(ਸ੍ਰੀ ਰਾਮ — 'ਦੀ ਰੀਲਿਜਿਸ ਪਾਲਿਸੀ ਆਫ਼ ਮੁਗ਼ਲ ਐਂਪਰਰਜ਼')

**"ਡੇਰਾ ਗ਼ਾਜ਼ੀਖ਼ਾਨ ਜ਼ਿਲ੍ਹੇ ਵਿਚ ਹਿੰਦੂ ਕੇਵਲ ਖੋਤੇ ਦੀ**

ਹੀ ਸਵਾਰੀ ਕਰ ਸਕਦਾ ਸੀ। ਕੁਫ਼ਰ ਤੋਲਣ ਵਿਰੁਧ ਬਣਾਏ ਇਸ ਕਾਨੂੰਨ ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਂਦਾ ਸੀ। ਮੁਸਲਮਾਨੀ ਧਰਮ ਦੀ ਅਲੋਚਨਾ ਕਰਨ ਵਾਲਿਆਂ ਲਈ ਉਮਰ ਕੈਦ ਦੀ ਸਜ਼ਾ ਨੀਯਤ ਕੀਤੀ ਗਈ। ਬੋਧਨ ਬ੍ਰਾਹਮਣ ਨੂੰ ਸਿਕੰਦਰ ਲੋਧੀ ਨੇ ਇਸ ਕਰਕੇ ਫਾਂਸੀ ਦੇ ਤਖ਼ਤੇ ਉਤੇ ਚੜ੍ਹਾ ਦਿਤਾ ਸੀ ਕਿ ਉਸ ਨੇ ਹਿੰਦੂ ਧਰਮ ਨੂੰ ਮੁਸਲਮਾਨੀ ਧਰਮ ਵਾਂਗ ਇਕ ਚੰਗਾ ਧਰਮ ਕਹਿਣ ਦੀ ਜੁਰਅਤ ਕੀਤੀ ਸੀ।"

('ਤਵਾਰੀਖ਼ ਫ਼ਰਿਸ਼ਤਾ')

"ਸਿਕੰਦਰ ਲੋਧੀ ਬਾਦਸ਼ਾਹ ਬਣਨ ਤੋਂ ਪਹਿਲਾਂ ਸ਼ਹਿਜ਼ਾਦੇ ਦੇ ਰੂਪ ਵਿਚ ਹੀ ਬੜਾ ਕੱਟੜ ਸੀ। ਇਕ ਵਾਰੀ ਥਾਨੇਸਰ ਦੇ ਪਵਿੱਤਰ ਸਰੋਵਰ ਵਿਚ ਅਸ਼ਨਾਨ ਕਰਨ ਆਈ ਸਾਰੀ ਹਿੰਦੂ ਜਨਤਾ ਨੂੰ ਉਸ ਨੇ ਮਾਰ ਮੁਕਾਣ ਲਈ ਇਕ ਵਿਉਂਤ ਬਣਾਈ ਸੀ। 'ਤਾਰੀਖ਼ੇ ਦਾਉਦੀ' ਦਾ ਕਰਤਾ ਅਬਦੁਲਾ, ਸਿਕੰਦਰ ਲੋਧੀ ਦੀ ਉਸਤਤ ਕਰਦਾ ਲਿਖਦਾ ਹੈ ਕਿ 'ਵਖ ਵਖ ਧਰਮ ਅਸਥਾਨ ਪੂਰੀ ਤਰ੍ਹਾਂ ਢਾਹ ਢੇਰੀ ਕਰ ਦਿਤੇ ਅਤੇ ਉਹਨਾਂ ਦਾ ਨਾਂ-ਨਿਸ਼ਾਨ ਬਾਕੀ ਨਾ ਰਹਿਣ ਦਿਤਾ। ਉਸ ਨੇ ਮਥਰਾ ਦੇ ਮੰਦਰਾਂ ਨੂੰ ਮੂਲੋਂ ਹੀ ਉਜਾੜ ਕੇ ਰਖ ਦਿਤਾ, ਅਤੇ ਉਹਨਾਂ ਦੇ ਪ੍ਰਮੁਖ ਪੂਜਾ ਅਸਥਾਨਾਂ ਨੂੰ ਕਾਫ਼ਲਿਆਂ ਦੇ ਠਹਿਰਣ ਲਈ ਸਰਾਵਾਂ ਤੇ ਮਦਰਸਿਆਂ ਵਿਚ ਬਦਲ ਦਿਤਾ। ਉਹਨਾਂ ਦੀਆਂ ਪੱਥਰ-ਮੂਰਤੀਆਂ ਕਸਾਈਆਂ ਨੂੰ ਦੇ ਦਿਤੀਆਂ, ਤਾਕਿ ਉਹ ਮਾਸ ਆਦਿ ਤੋਲਣ ਦੇ ਕੰਮ ਆ ਸਕਣ'।"

(ਇਲੀਅਟ ਐਂਡ ਡਾਸਨ; 'ਅਬਦੁਲਾ ਤਾਰੀਖ਼ੇ ਡਾਂਡੀ' —
1872. ਜਿਲਦ 4, ਸਫ਼ੇ 439-60 ਤੇ 437-40)

ਗੁਰੂ ਨਾਨਕ ਨੇ ਵੀ ਆਪਣੇ ਸ਼ਬਦਾਂ ਵਿਚ ਥਾਂ ਥਾਂ ਪੰਜਾਬੀ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਧਾਰਮਕ ਗ਼ਲਤਫ਼ਹਿਮੀਆਂ ਤੇ ਗੁਮਰਾਹੀਆਂ ਦੇ ਡੂੰਬਵੇਂ ਸ਼ਬਦ-ਚਿੱਤਰ ਖਿੱਚੇ ਹਨ। ਰਾਜਸੀ ਹਨੇਰ-ਗਰਦੀ ਨੂੰ ਵੀ ਉਨ੍ਹਾਂ ਨੇ

ਬੜੇ ਕਟੜ ਸ਼ਬਦਾਂ ਵਿਚ ਕੋਸਿਆ ਹੈ :

**"ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨ ਵੇ ਲਾਲੋ ।**
**ਕਾਜੀਆਂ ਬਾਮਣਾਂ ਕੀ ਗਲ ਥਕੀ ਅਗੁਦ ਪੜੈ ਸੈਤਾਨ ਵੇ ਲਾਲੋ ।**
**ਮੁਸਲਮਾਨੀਆਂ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ।**
**ਜਾਤਿ ਸਨਾਤੀ ਹੋਰਿ ਹਿਦਵਾਣੀਆ ਇਹਿ ਭੀ ਲੇਖੈ ਲਾਇ ਵੇ ਲਾਲੋ ।**
**ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ।**

ਸਰ ਐਡਵਰਡ ਮੈਕਲਾਗਨ ਨੇ ਆਪਣੀ ਪੁਸਤਕ "ਦੀ ਜੀਸਜ਼ ਐਂਡ ਦੀ ਗਰੇਟ ਮੁਗ਼ਲ" ਵਿਚ ਲਿਖਿਆ ਹੈ :

**"ਮੇਰੀ ਸਮੁੰਦਰੀ ਕਿਨਾਰੇ ਤੋਂ ਫ਼ਤਹਿਪੁਰ ਦੀ ਸਾਰੀ ਯਾਤਰਾ ਵਿਚ ਪਾਦਰੀਆਂ ਨੇ ਤਕਿਆ ਕਿ ਮੁਸਲਮਾਨਾਂ ਨੇ ਸਾਰੇ ਹਿੰਦੂ ਮੰਦਰਾਂ ਨੂੰ ਢਾਹ ਢੇਰੀ ਕਰ ਦਿਤਾ ਸੀ, ਪੱਛਮ ਤੇ ਉਤਰ ਪੱਛਮ ਵਿਚ ਇਹ ਸਥਿਤੀ ਹੋਰ ਵੀ ਜ਼ਿਆਦਾ ਗੰਭੀਰ ਸੀ ।"**

ਭਾਰਤ ਵਿਚ ਉਸ ਸਮੇਂ ਮੁਗ਼ਲ ਬਾਦਸ਼ਾਹਾਂ ਦੀ ਕਟੜ-ਧਰਮੀ ਦੀ ਇਹ ਤਸਵੀਰ ਵੇਖ ਕੇ ਪਾਠਕ ਇਸਲਾਮ ਬਾਰੇ ਕੋਈ ਗ਼ਲਤ ਅਨੁਮਾਨ ਨਾ ਲਾ ਲੈਣ । ਇਸਲਾਮ ਦੇ ਉਦੇਸ਼ ਆਪਣੇ ਤੋਂ ਪਹਿਲੇ ਪ੍ਰਚਲਤ ਮਜ਼ਬਾਂ ਨਾਲੋਂ ਕਈ ਪੱਖਾਂ ਵਿਚ ਚੰਗੇਰੇ ਤੇ ਉਚੇਰੇ ਹਨ । ਇਨਸਾਨੀ ਬਰਾਬਰੀ ਤੇ ਤੌਹੀਦ ਪ੍ਰਸਤੀ (ਇਕ ਈਸ਼ਵਰਵਾਦ), ਬੁਤ-ਪ੍ਰਸਤੀ ਤੇ ਪੁਰਾਣੀਆਂ ਕਈ ਕੁਰੀਤੀਆਂ ਦੇ ਦੂਰ ਕਰਨ ਦੀ ਭਲ ਇਸਲਾਮ ਨੂੰ ਪ੍ਰਾਪਤ ਹੈ, ਪਰ ਕਿਉਂਕਿ ਓਦੋਂ ਤਕ ਸਮਾਜੀ ਇਨਕਲਾਬ ਨੂੰ ਕਿਸੇ ਪਥ-ਪ੍ਰਦਰਸ਼ਕ ਨੇ ਆਪਣਾ ਟੀਚਾ ਨਹੀਂ ਸੀ ਬਣਾਇਆ, ਏਸ ਲਈ ਜਨਤਾ ਉਤੇ ਰੱਬੋਂ ਮੰਨੇ ਅਧਿਕਾਰ ਰਖਣ ਵਾਲੇ ਹਰ ਮਜ਼ਬ ਦੇ ਬਾਦਸ਼ਾਹ (ਟਾਂਵੇਂ ਵਿਰਲਿਆਂ ਨੂੰ ਛਡ ਕੇ) ਤਾਕਤ ਦੇ ਮਤਵਾਲੇ ਹੋ ਜਾਂਦੇ ਤੇ ਗ਼ੈਰ-ਮਜ਼ਬ ਵਾਲਿਆਂ ਨੂੰ ਕਾਫ਼ਰ ਜਾਂ ਮਲੇਛ ਸਮਝ ਕੇ ਉਹਨਾਂ ਉਤੇ ਕੋਈ ਵੀ ਜ਼ੁਲਮ ਕਰਨਾ ਆਪਣਾ ਧਰਮ ਸਮਝਣ ਲੱਗ ਪੈਂਦੇ ਸਨ । ਈਸਾਈ ਬਾਦਸ਼ਾਹਾਂ ਨੇ ਆਪਣੇ ਹੀ ਥੋੜਾ ਬਹੁਤ ਮਤ-ਭੇਦ ਰਖਣ ਵਾਲੇ ਭਰਾਵਾਂ ਉਤੇ ਅਕਹਿ ਜ਼ੁਲਮ ਕੀਤੇ ਨਹੀਂ, ਢਾਏ ਹਨ, ਜੀਉਂਦੇ ਦਬਾਏ ਤੇ ਸਾੜੇ ਹਨ ।

ਮਹਾਰਾਜਾ ਅਸ਼ੋਕ ਨੇ ਸ਼ੁਰੂ ਸ਼ੁਰੂ ਵਿਚ ਬੁਧ-ਮਤ ਫੈਲਾਣ ਲਈ ਬੜੇ

ਜ਼ੁਲਮ ਕੀਤੇ, ਭਾਵੇਂ ਪਿਛਲੇ ਵਰ੍ਹਿਆਂ ਵਿਚ ਉਹ ਅਮਨ ਦਾ ਅਵਤਾਰ ਆਖਿਆ ਜਾਣ ਲੱਗ ਪਿਆ ਸੀ, ਪਰ ਉਹਦੇ ਅਹਿਦ ਵਿਚ ਲੱਖਾਂ ਹੀ ਇਨਸਾਨ ਲਾਸ਼ਾਂ ਦੇ ਢੇਰ ਬਣੇ, ਤੇ ਜਦੋਂ ਬੁੱਧ-ਮਤ ਨੂੰ ਫੇਰ ਹਿੰਦੂ ਰਾਜਿਆਂ ਨੇ ਭਾਰਤ ਵਿਚੋਂ ਦੇਸ਼-ਨਿਕਾਲਾ ਦੇ ਦਿਤਾ ਤਾਂ ਬੋਧੀ ਧਰਮ ਅਸਥਾਨਾਂ ਨਾਲ ਵੀ ਉਹੋ ਕੁਝ ਹੋਇਆ ਜੋ ਮੁਸਲਮਾਨਾਂ ਨੇ ਹਿੰਦੂ ਧਰਮ ਅਸਥਾਨਾਂ ਨਾਲ ਕੀਤਾ ਸੀ। ਬੁਧ-ਮਤ ਦਾ ਭਾਰਤ ਵਿਚੋਂ ਨਾਂ-ਨਿਸ਼ਾਨ ਬਿਨਾਂ ਬੇਅੰਤ ਜ਼ੁਲਮਾਂ ਦੇ ਮੇਟਿਆ ਨਹੀਂ ਸੀ ਜਾ ਸਕਦਾ।

ਏਸ ਲਈ ਗੁਰੂ ਨਾਨਕ ਦੇ ਸੱਚ ਦੇ ਜਾਚਕ ਨੂੰ ਕਿਸੇ ਇਨਸਾਨ ਨਾਲ ਨਫ਼ਰਤ ਨਹੀਂ ਹੁੰਦੀ। ਉਹ ਇਸਲਾਮ ਦੇ ਨਾਂ ਉਤੇ ਕੀਤੇ ਜ਼ੁਲਮਾਂ ਦੀ ਜ਼ਿੰਮੇਵਾਰੀ ਨਾ ਇਸਲਾਮ ਤੇ ਨਾ ਮੁਸਲਮਾਨਾਂ ਸਿਰ ਮੜ੍ਹਦਾ ਹੈ, ਨਾ ਹੀ ਹਿੰਦੂ ਰਾਸ਼ਟਰ ਤੇ ਹਿੰਦੂ ਧਰਮ ਦੇ ਨਾਂ ਉਤੇ ਹੁਣ ਭਾਰਤੀ ਮੁਸਲਮਾਨਾਂ ਉਤੇ ਕੀਤੇ ਜ਼ੁਲਮਾਂ ਦੀ ਜ਼ਿੰਮੇਦਾਰੀ ਹਿੰਦੂ-ਮਤ ਤੇ ਹਿੰਦੂਆਂ ਸਿਰ ਥਪਦਾ ਹੈ। ਇਹ ਜ਼ੁਲਮ ਸਹੀ ਸਮਾਜੀ ਚੇਤੰਨਤਾ ਦੀ ਅਣਹੋਂਦ ਕਰਕੇ ਹੁੰਦੇ ਹਨ, ਤੇ ਹਰ ਥਾਂ ਹਰ ਕੌਮ ਵਿਚ ਹੋ ਸਕਦੇ ਹਨ।

ਗੁਰੂ ਨਾਨਕ ਨੂੰ ਏਸੇ ਕਰਕੇ ਇਕ ਰੂਸੀ ਵਿਦਵਾਨ ਨੇ ਆਪਣੇ ਸਮੇਂ ਤੋਂ ਪਹਿਲਾਂ ਦੇ ਸਾਰੇ ਸਮਿਆਂ ਦਾ ਸਭ ਤੋਂ ਮਹਾਨ ਸਿਧਾਂਤਕਾਰ ਤੇ ਵਿਸ਼ਵ-ਸਾਹਿਤ ਵਿਚ ਇਕ ਮਹਤਵਪੂਰਨ ਹਸਤੀ ਆਖਿਆ ਹੈ। ਗੁਰੂ ਨਾਨਕ ਨੇ ਮਾਨਵਤਾ ਦੀ ਮੁਕਤੀ ਦਾ ਇਕੋ ਇਕ ਸਹੀ ਇਲਾਜ ਲੱਭ ਲਿਆ ਤੇ ਉਹਦੇ ਪਰਚਾਰ ਨੂੰ ਆਪਣਾ ਜੀਵਨ-ਕੰਮ ਬਣਾ ਲਿਆ। ਇਹ ਕੰਮ ਸੀ ਇਕ ਨਵੇਂ ਸਮਾਜ ਦੀ ਰਚਨਾ। ਇਨ੍ਹਾਂ ਤੋਂ ਪਹਿਲਾਂ ਸਮਾਜ-ਰਚਨਾ ਉਤੇ ਕਿਸੇ ਪਥ-ਪ੍ਰਦਰਸ਼ਕ ਨੇ ਜ਼ੋਰ ਨਹੀਂ ਸੀ ਦਿਤਾ; ਪਰ ਗੁਰੂ ਨਾਨਕ ਨੇ, ਬਾਵਜੂਦ ਬੜੇ ਉਤਮ ਤੇ ਪਾਕੀਜ਼ਾ ਮਜ਼੍ਹਬਾਂ ਦੇ, ਮਨੁੱਖਤਾ ਨੂੰ ਦਿਨੋ ਦਿਨ ਵਾਲ ਵਾਲ ਦੁਖੀ ਹੁੰਦੇ ਜਾਂਦਾ ਵੇਖਿਆ, ਤੇ ਉਹਨਾਂ ਨੇ ਮਹਾਤਮਾ ਬੁੱਧ ਵਾਂਗ ਰੋਸ਼ਨੀ ਲਈ ਆਪਣਾ ਤਨ ਮਨ ਕੇਂਦਰਿਤ ਕੀਤਾ। ਬਹੁਤ ਕੁਝ ਪੜ੍ਹਿਆ, ਬਹੁਤ ਕੁਝ ਵਿਚਾਰਿਆ ਤੇ ਬਹੁਤ ਕੁਝ ਵੇਖਿਆ। ਵਿਵੇਕ ਬੁਧੀ ਉਨ੍ਹਾਂ ਨੂੰ ਸੁਲਤਾਨਪੁਰ ਲੋਧੀ ਵਿਚ ਪ੍ਰਾਪਤ ਹੋਈ ਜਦੋਂ ਉਹ ਅੰਮ੍ਰਿਤ ਵੇਲੇ ਉਠ ਕੇ ਸ਼ਹਿਰ ਦੇ ਲਾਗਿਓਂ ਵਗਦੀ ਵੇਈਂ ਨਦੀ ਵਿਚ ਅਸ਼ਨਾਨ ਕਰਨ ਜਾਂਦੇ ਸਨ। ਏਸ ਸਮੇਂ ਬਾਰੇ ਮੁਹਸਨ ਫ਼ਾਨੀ ਆਪਣੀ ਪੁਸਤਕ "ਦਬਿਸਤਾਂ" ਵਿਚ ਲਿਖਦਾ ਹੈ, "ਗੁਰੂ ਨਾਨਕ ਦੇਵ ਨੇ ਆਪਣੀ

ਖ਼ੁਰਾਕ ਬਹੁਤ ਘਟ ਕਰ ਦਿਤੀ ਸੀ, ਕੇਵਲ ਥੋੜੇ ਜਿੰਨੇ ਗਊ ਦੇ ਦੁਧ ਉਤੇ ਹੀ ਗੁਜ਼ਾਰਾ ਕਰਦੇ ਸਨ। ਅਖ਼ੀਰ ਉਨ੍ਹਾਂ ਖ਼ੁਰਾਕ ਏਨੀ ਘਟਾ ਦਿਤੀ ਕਿ ਲੋਕ ਉਨ੍ਹਾਂ ਨੂੰ ਪਵਨ-ਅਹਾਰੀ ਆਖਣ ਲੱਗ ਪਏ ਸਨ।"

ਇਕ ਦਿਨ ਵੇਈਂ ਨਦੀ ਵਿਚ ਅਸ਼ਨਾਨ ਕਰਨ ਪਿਛੋਂ ਉਹ ਨੇੜੇ ਦੇ ਇਕ ਭੋਰੇ ਵਿਚ ਸਮਾਧੀ ਵਿਚ ਬਹਿ ਗਏ। ਪੂਰੇ ਤਿੰਨ ਦਿਨ ਉਹ ਲਾ-ਪਤਾ ਰਹੇ, ਅਤੇ ਸ਼ਹਿਰ ਵਿਚ ਇਹ ਗੱਲ ਆਮ ਧੁੰਮ ਗਈ ਕਿ ਗੁਰੂ ਜੀ ਨਦੀ ਵਿਚ ਵਹਿ ਗਏ ਹੋਣਗੇ। ਪਰ ਉਹ ਸਮਕਾਲੀ ਸਮਾਜ ਦੀਆਂ ਸਮਸਿਆਵਾਂ ਦਾ ਹੱਲ ਲੱਭਣ ਲਈ ਰੌਸ਼ਨੀ ਢੂੰਡ ਰਹੇ ਸਨ। ਜਿਵੇਂ ਵਡਿਆਣ ਵਾਲਾ ਸ਼ੀਸ਼ਾ ਸੂਰਜ ਦੀਆਂ ਕਿਰਨਾਂ ਨੂੰ ਇਕ ਥਾਂ ਕੇਂਦਰਿਤ ਕਰ ਕੇ ਅੱਗ ਦਾ ਸ਼ੁਅਲਾ ਪੈਦਾ ਕਰ ਲੈਂਦਾ ਹੈ, ਓਸੇ ਤਰ੍ਹਾਂ ਮਨੁੱਖੀ ਦਿਮਾਗ ਕਿਸੇ ਮਸਲ੍ਹੇ ਉਤੇ ਕੇਂਦਰਿਤ ਹੋਇਆ ਗਿਆਨ ਦਾ ਸ਼ੁਅਲਾ ਚਮਕਾ ਲੈਂਦਾ ਹੈ।

ਜਦੋਂ ਗੁਰੂ ਜੀ ਆਪਣੀ ਸਮਾਧੀ ਵਿਚੋਂ ਸੁਰਤ ਵਿਚ ਆਏ, ਤਾਂ ਉਨ੍ਹਾਂ ਨੂੰ ਜਾਪਿਆ ਕੋਈ ਜੋਤ ਉਨ੍ਹਾਂ ਦੇ ਅੰਦਰ ਲਿਸ਼ਕਾਂ ਮਾਰ ਰਹੀ ਸੀ। ਭੋਰੇ ਵਿਚੋਂ ਨਿਕਲਦਿਆਂ ਜਿਹੜੇ ਪਹਿਲੇ ਸ਼ਬਦ ਉਨ੍ਹਾਂ ਦੇ ਮੂੰਹੋਂ ਨਿਕਲੇ, ਉਹ ਇਹ ਸਨ : "ਨਾ ਕੋ ਹਿੰਦੂ, ਨਾ ਮੁਸਲਮਾਨ !" (ਡਾ: ਹਰੀ ਰਾਮ ਗੁਪਤਾ)

ਗੁਰੂ ਨਾਨਕ ਨੂੰ ਦੁਖੀਆ ਸੰਸਾਰ ਦੀ ਅਹੁਰ ਲੱਭ ਪਈ — ਵਿਅਕਤੀ ਦੀ ਆਪਣੀ ਕੋਈ ਨਿੱਜੀ ਤਕਦੀਰ ਨਹੀਂ, ਨਿੱਜੀ ਤਕਦੀਰ ਲਈ ਜੂਝਣਾ ਜਲ ਵਿਚ ਮੁੱਕੀਆਂ ਮਾਰਨ ਵਾਂਗ ਬੇਕਾਰ ਹੈ। ਮਾਨਵਤਾ ਦੇ ਦੁਖ ਸੁਖ ਸਾਂਝੇ ਹਨ। ਸਾਂਝੀਵਾਲਤਾ ਦੀ ਮੰਜ਼ਲ ਹੀ ਉਹ ਬੇਗ਼ਮ-ਪੁਰਾ ਹੈ, ਜਿਦ੍ਹੇ ਲਈ ਮਨੁੱਖ ਸਦਾ ਸਹਿਕਦਾ ਰਹਿੰਦਾ ਹੈ। ਸਮਾਜੀ ਇਨਕਲਾਬ ਬਿਨਾਂ ਨਾ ਕੌਮ ਤੇ ਨਾ ਵਿਅਕਤੀ ਪ੍ਰਫੁਲਤ ਹੋ ਸਕਦੇ ਹਨ। ਸਮਾਜੀ ਇਨਕਲਾਬ ਗੁਰੂ ਨਾਨਕ ਦੀ ਮੰਜ਼ਲ ਸੀ, ਤੇ ਏਸ ਮੰਜ਼ਲ ਉਤੇ ਪਹੁੰਚਣ ਦੇ ਪ੍ਰਯਤਨ ਉਨ੍ਹਾਂ ਦੀ ਪ੍ਰੇਰਨਾਵਾਂ ਭਰੀ ਜੀਵਨ-ਕਹਾਣੀ ਹੈ।

## ਜਨਮ ਤੇ ਬਾਲਪਨ

ਉਨ੍ਹਾਂ ਦਾ ਜਨਮ ਸੰਨ 1469 ਦੇ ਅਪ੍ਰੈਲ ਮਹੀਨੇ ਵਿਚ ਹੋਇਆ।

ਬਹੁਤੀਆਂ ਜਨਮ ਸਾਖੀਆਂ ਵਿਚ ਇਹੀ ਲਿਖਿਆ ਹੈ, ਪਰ ਮਨਾਇਆ ਇਹ ਕੱਤਕ (ਨਵੰਬਰ) ਵਿਚ ਜਾਂਦਾ ਹੈ। ਕਈਆਂ ਦੀ ਮੰਗ ਹੈ ਕਿ ਜਨਮ ਉਤਸਵ ਪ੍ਰਮਾਣੀਕ ਜਨਮ-ਦਿਨ ਉਤੇ ਹੀ ਮਨਾਇਆ ਜਾਣਾ ਚਾਹੀਦਾ ਹੈ। ਪਰ ਮੁੱਦਤ ਤੋਂ ਕਤੱਕ ਵਿਚ ਹੀ ਮਨਾਇਆ ਜਾਣ ਕਰਕੇ ਇਹਦੇ ਉਤੇ ਨਾਨਕਸ਼ਾਹੀ ਛਾਪ ਲੱਗ ਗਈ ਹੈ, ਤੇ ਇਹਨੂੰ ਛਡ ਕੇ ਕੋਈ ਹੋਰ ਦਿਨ ਮਨਾਣਾ ਓਪਰਾ ਓਪਰਾ ਭਾਸਦਾ ਹੈ, ਜਿਸ ਤਰ੍ਹਾਂ ਗੁਰੂ ਸਾਹਿਬ ਦੇ ਚਿੱਟੇ ਦਾੜ੍ਹੇ ਦੀ ਤਸਵੀਰ ਏਨੀ ਸਾਡੀਆਂ ਅੱਖਾਂ ਤੇ ਸਾਡੇ ਅਨੁਭਵ ਵਿਚ ਰਚ ਚੁੱਕੀ ਹੈ ਕਿ ਜਦੋਂ ਸਾਡੇ ਚਿੱਤਰਕਾਰ ਉਨ੍ਹਾਂ ਦੇ ਜਵਾਨੀ ਸਮੇਂ ਦੀ ਕਿਸੇ ਘਟਨਾ ਦਾ ਚਿੱਤਰ ਬਣਾਂਦੇ ਹਨ, ਤਾਂ ਵੀ ਉਨ੍ਹਾਂ ਦਾ ਦਾੜ੍ਹਾ ਚਿੱਟਾ ਹੀ ਦਰਸਾਂਦੇ ਹਨ। ਸੋਭਾ ਸਿੰਘ ਚਿੱਤਰ-ਕਾਰ ਜੀ ਨੇ ਹਸ ਕੇ ਆਖਿਆ ਸੀ ਕਿ ਜੇ ਉਹ ਭਾਈ ਲਾਲੋ ਦੇ ਘਰ (ਇਮਨਾਬਾਦ) ਵਿਚ ਗੁਰੂ ਸਾਹਬ ਦੀ ਤਸਵੀਰ ਕਾਲੇ ਦਾੜ੍ਹੇ ਨਾਲ ਬਣਾ ਦੇਣ (ਓਦੋਂ ਗੁਰੂ ਜੀ ਦੀ ਜਵਾਨ ਆਯੂ ਸੀ), ਤਾਂ ਵੇਖਣ ਵਾਲੇ ਪਛਾਣਨ ਹੀ ਨਾ ਕਿ ਕਿਦ੍ਹੀ ਤਸਵੀਰ ਹੈ! ਚਿੱਟਾ ਦਾੜ੍ਹਾ ਗੁਰੂ ਸਾਹਬ ਦਾ ਪਛਾਣ-ਚਿੰਨ੍ਹ ਬਣ ਗਿਆ ਹੈ, ਤੇ ਕੱਤਕ ਉਨ੍ਹਾਂ ਦਾ ਜਨਮ-ਮਹੀਨਾ।

ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਲਿਖਿਆ ਹੈ, ਕਿ ਜੰਮਣ ਸਮੇਂ ਰੋਣ ਦੀ ਥਾਂ ਬਾਲ ਨਾਨਕ ਨੇ "ਵਾਹਿਗੁਰੂ" ਸ਼ਬਦ ਉਚਾਰਨ ਕੀਤਾ ਸੀ; ਤੇ ਭਾਈ ਮਿਹਰਬਾਨ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਨਾਨਕ ਜੀ ਨੇ ਜਨਮ ਸਮੇਂ ਹੋਰਨਾਂ ਬਾਲਕਾਂ ਵਾਂਗ "ਊਆਂ-ਊਆਂ" ਨਹੀਂ ਕੀਤਾ, ਸਗੋਂ "ਤੇਰੋ ਨਾਓਂ, ਤੇਰੋ ਨਾਓਂ" ਸ਼ਬਦ ਕਹੇ ਸਨ।

ਪ੍ਰੀਤਵਾਨਾਂ ਦੀ ਮੁੰਦੀ-ਅੱਖ ਸ਼ਰਧਾ ਮਨੁੱਖੀ ਇਤਿਹਾਸ ਦੇ ਮਹਾਨ ਪਥ-ਪ੍ਰਦਰਸ਼ਕ ਨੂੰ ਮਨੁੱਖਾਂ ਦੀ ਸ਼੍ਰੇਣੀ ਤੋਂ ਚੁਕ ਕੇ ਦੇਵਤਿਆਂ ਦੇ ਮੰਡਲ ਵਿਚ ਜਾ ਖਲ੍ਹਾਰਦੀ ਹੈ। ਪੂਜ ਦੇਵਤੇ ਤੇ ਮਹਾਨ ਮਨੁੱਖ ਵਿਚ ਉਹੋ ਫ਼ਰਕ ਹੈ ਜਿਹੜਾ ਅਸਮਾਨੇ ਗੜ੍ਹਕਦੀ ਚਮਕਦੀ ਬਿਜਲੀ ਤੇ ਮਨੁਖੀ ਹੱਥਾਂ ਦੀ ਕਿਰਤ ਬਿਜਲੀ ਘਰ ਵਿਚ ਹੈ। ਅਸਮਾਨੀ ਬਿਜਲੀ ਦਾ ਕੋਈ ਅੰਤ ਨਹੀਂ। ਹਰ ਅਣੂ ਪਰਮਾਣੂ ਵਿਚ ਇਹ ਬਿਜਲੀ ਸਮਾਈ ਰਹਿੰਦੀ ਹੈ, ਪਰ ਇਹ ਕਿਸੇ ਸ਼ਹਿਰ ਜਾਂ ਘਰ ਨੂੰ ਚਾਨਣਾ ਨਹੀਂ ਕਰ ਸਕਦੀ। ਮਨੁੱਖ-ਸਾਜਿਆ ਬਿਜਲੀ-ਘਰ ਪਿੰਡਾਂ, ਸ਼ਹਿਰਾਂ ਵਿਚ ਰਾਤੀਂ ਦਿਨ ਚੜ੍ਹਾ ਸਕਦਾ ਹੈ, ਕਾਰਖ਼ਾਨੇ ਚਲਾ ਸਕਦਾ ਹੈ। ਪਰ ਦੇਵਤੇ, ਆਖਿਆ ਜਾਂਦਾ ਹੈ ਕਈ ਕਰੋੜ ਹਨ।

ਇਕ ਵਾਰੀ, ਜਮੂੰ ਸ਼ਹਿਰ ਦੇ ਇਕ ਮੰਦਰ ਵਿਚ ਮੈਂ ਅਣ-ਗਿਣਤ ਨਿੱਕੇ ਨਿੱਕੇ ਪੱਥਰ ਗੀਟੇ, ਸੀਮਿੰਟ ਵਿਚ ਜੜੇ ਵੇਖੇ। ਪ੍ਰੋਹਤ ਨੇ ਮੈਨੂੰ ਦਸਿਆ ਕਿ ਇਹ ਸਾਡੇ ਤੇਤੀ ਕਰੋੜ ਦੇਵਤੇ ਹਨ। ਰੋਜ਼ਾਨਾ ਇਹਨਾਂ ਨੂੰ ਅਸ਼ਨਾਨ ਕਰਾਇਆ ਜਾਂਦਾ ਤੇ ਇਹਨਾਂ ਦੀ ਪੂਜਾ ਕੀਤੀ ਜਾਂਦੀ ਹੈ, ਪਰ ਇਹ ਆਪਣੇ ਉਪਾਸ਼ਕਾਂ ਦਾ ਸਵਾਰਦੇ ਕੁਝ ਨਹੀਂ, ਨਾ ਇਹ ਉਹਨਾਂ ਦਾ ਕਲਿਆਣ ਕਰ ਸਕਦੇ ਹਨ।

ਮਾਨਵਤਾ ਦੇ ਮਹਾਨ ਪਥ-ਪ੍ਰਦਰਸ਼ਕਾਂ ਤਾਂ ਉਂਗਲਾਂ ਉਤੇ ਗਿਣੇ ਜਾਂਦੇ ਹਨ। ਇਹਨਾਂ ਪਥ-ਪ੍ਰਦਰਸ਼ਕਾਂ ਵਿਚੋਂ ਗੁਰੂ ਨਾਨਕ ਪਹਿਲੇ ਹਨ, ਜਿਨ੍ਹਾਂ ਨੇ ਰੱਬ ਦਾ ਪੁੱਤਰ, ਰੱਬ ਦਾ ਰਸੂਲ, ਜਾਂ ਰੱਬ ਦਾ ਅਵਤਾਰ ਹੋਣ ਦਾ ਦਾਅਵਾ ਨਹੀਂ ਕੀਤਾ, ਸਗੋਂ ਨੀਚਾਂ ਤੋਂ ਨੀਚ ਮਨੁੱਖ ਨਾਲ ਆਪਣੀ ਤੁਲਣਾ ਦਿੱਤੀ।

ਇਹੋ ਜਿਹੇ ਮਹਾਨ ਬਾਲ ਨਾਨਕ ਨੇ ਉਹਨਾਂ ਹੀ ਸਾਧਾਰਣ ਬਾਲਾਂ ਵਾਂਗ, ਜਿਨ੍ਹਾਂ ਦਾ ਓਸ ਨੇ ਬੰਦੀ-ਛੋੜ ਬਣਨਾ ਸੀ, "ਊਆਂ-ਊਆਂ" ਹੀ ਕੀਤਾ ਹੋਵੇਗਾ, ਨਾ ਕਿ ਸਿਤਾਰਿਆਂ ਵਤ ਧਰਤੀ ਦੀ ਮਾੜੀ ਚੰਗੀ ਗਤੀ ਉਤੇ ਬੇਪਰਵਾਹ ਚਮਕਦੇ ਰਹਿਣ ਵਾਲੇ ਦੇਵਤਿਆਂ ਵਾਂਗ "ਤੇਰੋ ਨਾਓਂ, ਤੇਰੋ ਨਾਓਂ" ਜਾਂ "ਵਾਹਿਗੁਰੂ" ਸ਼ਬਦ ਦਾ ਉਚਾਰਨ ਕੀਤਾ ਹੋਵੇਗਾ। ਪਰਮ ਮਨੁੱਖ ਹੋਣਾ ਦੇਵੀ ਦੇਵ ਹੋਣ ਨਾਲੋਂ ਕਿਤੇ ਉਚੇਰੀ ਤੇ ਸਾਡੀ ਮਾਂ-ਧਰਤੀ ਦੀ ਪਦਵੀ ਹੈ। ਆਕਾਸ਼ੀ ਤਾਰਿਆਂ ਵਲ ਅਸੀਂ ਵੇਖ ਹੀ ਸਕਦੇ ਹਾਂ, ਉਹਨਾਂ ਨੂੰ ਆਪਣੇ ਜੀਵਨ ਵਿਚ ਸ਼ਾਮਲ ਨਹੀਂ ਕਰ ਸਕਦੇ।

ਬਾਲ ਨਾਨਕ ਵੱਡਾ ਹੁੰਦਾ ਗਿਆ। ਉਹ ਬੜਾ ਸੋਹਣਾ, ਬੜਾ ਮਨ-ਮੋਹਣਾ, ਬੜਾ ਹੋਣਹਾਰ ਤੇ ਬੜੀ ਤੀਖਣ ਬੁੱਧੀ ਵਾਲਾ ਬਾਲ ਸੀ। ਖੜੋਣਾ, ਤੁਰਨਾ, ਬੋਲਣਾ ਉਸ ਨੇ ਸਾਧਾਰਣ ਬਾਲਾਂ ਨਾਲੋਂ ਕੁਝ ਛੇਤੀ ਸਿਖ ਲਿਆ, ਤੇ ਜਦੋਂ ਉਹ ਛੇਆਂ ਕੁ ਸਾਲਾਂ ਦਾ ਹੋਇਆ, ਤਾਂ ਉਹਦੀ ਪੜ੍ਹਣ-ਰੁਚੀ ਬੜੀ ਪ੍ਰਤੱਖ ਸੀ। ਸੋਹਣੀ ਪੱਟੀ ਤੇ ਸੋਹਣੀ ਪੋਥੀ ਦੇ ਕੇ ਉਹਨੂੰ ਇਕ ਪ੍ਰਸੰਨ ਰਸਮ ਨਾਲ ਗੋਪਾਲ ਪੰਡਤ ਜੀ ਪਾਸ ਪੜ੍ਹਣ ਬਿਠਾਇਆ। ਪੰਡਤ ਜੀ ਨੇ ਖਿੜੇ ਫੁੱਲ ਵਰਗੇ ਛਾਤਰ ਨੂੰ ਚਾਈਂ ਚਾਈਂ ਸਿਖਿਆ ਦੇਣੀ ਸ਼ੁਰੂ ਕੀਤੀ। ਤਿੰਨ ਸਾਲ ਬਾਅਦ ਪੰਡਤ ਬ੍ਰਿਜ ਲਾਲ ਪਾਸ ਸੰਸਕ੍ਰਿਤ ਪੜ੍ਹਣ ਬਿਠਾਇਆ ਤੇ ਉਹਦੇ ਨਾਲ ਹੀ ਮੌਲਵੀ ਕੁਤਬਦੀਨ ਨੇ ਫ਼ਾਰਸੀ ਪੜ੍ਹਾਣੀ ਸ਼ੁਰੂ ਕੀਤੀ।

ਏਥੇ ਫੇਰ ਮੁੰਦੀ-ਅੱਖ ਸ਼ਰਧਾ ਨੇ ਬਾਲ ਨਾਨਕ ਦੀ ਸੁਭਾਵਕ ਹਲੀਮੀ ਨਾਲ ਇਨਸਾਫ਼ ਨਹੀਂ ਕੀਤਾ। ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਬਾਲ ਨਾਨਕ ਨੇ ਪੰਡਤ ਤੇ ਮੌਲਵੀ ਨੂੰ ਪੜ੍ਹਣ ਦੀ ਥਾਂ ਪੜ੍ਹਾਣਾ ਸ਼ੁਰੂ ਕਰ ਦਿਤਾ, ਤੇ ਪੱਟੀ ਉਤੇ ਉਹ ਸ਼ਬਦ ਲਿਖ ਦਿਤੇ, ਜਿਹੜੇ ਕਿਸੇ ਮਹਾਕਵੀ ਦੀ ਰਚਨਾ ਆਖੇ ਜਾ ਸਕਦੇ ਹਨ।

ਅਸਲੀਅਤ ਇਹ ਹੈ ਕਿ ਬਾਲ ਨਾਨਕ ਪ੍ਰਤਿਭਾਸ਼ਾਲੀ ਆਤਮਾ ਸਨ, ਸਿਖਿਆ ਲੈਣ ਦੀ ਉਨ੍ਹਾਂ ਦੀ ਰਫ਼ਤਾਰ ਹਰ ਕਿਸੇ ਨੂੰ ਹੈਰਾਨ ਕਰਦੀ ਸੀ।

ਬਾਲ ਨਾਨਕ ਦੀ ਹੋਣਹਾਰੀ ਬਾਰੇ ਸਯਦ ਗ਼ੁਲਾਮ ਹੁਸੈਨ ਖ਼ਾਨ ਲਿਖਦਾ ਹੈ: "ਉਹ ਖੱਤਰੀ ਕੁਲ ਦੇ ਜ਼ਿਮੀਂਦਾਰ ਵਪਾਰੀ ਦੇ ਲੜਕੇ ਸਨ। ਆਪਣੇ ਚਾਲਚਲਣ ਵਿਚ ਵਧੀਆ, ਖ਼ੂਬਸੂਰਤ ਤੇ ਸਿਆਣੇ ਸਨ। ਉਨ੍ਹਾਂ ਨੂੰ ਮਾਇਆ ਦਾ ਮਾਸਾ ਜਿੰਨਾ ਵੀ ਮੋਹ ਨਹੀਂ ਸੀ। ਇਸੇ ਸਮੇਂ ਇਕ ਪ੍ਰਸਿਧ ਫ਼ਕੀਰ ਸਯਦ ਹਸਨ ਵੀ ਇਥੇ ਰਹਿੰਦੇ ਸਨ। ਉਨ੍ਹਾਂ ਕੋਲ ਚੋਖਾ ਧਨ ਮਾਲ ਸੀ, ਅਤੇ ਮਿਠ-ਬੋਲੜੇ ਸੁਭਾਅ ਦੇ ਸਨ। ਇਸ ਸਾਧੂ ਫ਼ਕੀਰ ਦਾ ਆਪਣਾ ਕੋਈ ਬਾਲ ਬੱਚਾ ਨਹੀਂ ਸੀ। ਉਹ ਗੁਰੂ ਨਾਨਕ ਦੇ ਸੁਹੱਪਣ ਤੋਂ ਬੜੇ ਪ੍ਰਭਾਵਤ ਹੋਏ। ਇਕ ਵਾਰੀ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ, ਤਾਂ ਉਹ ਉਨ੍ਹਾਂ ਵਲ ਖਿੱਚੇ ਗਏ। ਗੁਰੂ ਨਾਨਕ ਦੇਵ ਜੀ ਦੀ ਵਿਦਿਆ ਦਾ ਸਾਰਾ ਪ੍ਰਬੰਧ ਉਨ੍ਹਾਂ ਆਪਣੇ ਜ਼ਿੰਮੇ ਲੈ ਲਿਆ। ਜਦੋਂ ਨਿੱਕੇ ਬਾਲ ਨੂੰ ਮੁਸਲਮਾਨਾਂ ਦੀਆਂ ਪਵਿਤਰ ਕਿਤਾਬਾਂ ਦੀ ਪੜ੍ਹਾਈ ਵਲ ਲਾਇਆ ਗਿਆ ਅਤੇ ਭਗਤਾਂ ਤੇ ਸੂਫ਼ੀਆਂ ਦੇ ਨਿਯਮਾਂ ਵਲ ਪ੍ਰੇਰਿਆ ਗਿਆ, ਤਾਂ ਉਨ੍ਹਾਂ ਨੇ ਇਹ ਸਭ ਕੁਝ ਸਿਖਣ ਵਿਚ ਕਮਾਲ ਕਰ ਵਿਖਾਇਆ। ਗੁਰੂ ਨਾਨਕ ਦੇਵ ਜੀ ਨੂੰ ਇਹਨਾਂ ਕਿਤਾਬਾਂ ਵਿਚ ਕਾਫ਼ੀ ਦਿਲਚਸਪੀ ਸੀ, ਇਸ ਕਰਕੇ ਉਨ੍ਹਾਂ ਨੇ ਵਿਹਲੇ ਸਮੇਂ ਵਿਚ ਕੁਝ ਚੀਜ਼ਾਂ ਦਾ ਅੱਖਰੀ ਜਾਂ ਭਾਵ-ਮੁਖੀ ਅਨੁਵਾਦ ਕਰਨ ਦਾ ਮਨ ਬਣਾ ਲਿਆ। ਇਹ ਸਭ ਕੁਝ ਉਨ੍ਹਾਂ ਨੇ ਪੰਜਾਬੀ ਮੁਹਾਵਰੇ ਰਾਹੀਂ ਆਪਣੀ ਮਾਂ-ਬੋਲੀ ਵਿਚ ਲਿਖਿਆ, ਹੌਲੇ ਹੌਲੇ ਉਨ੍ਹਾਂ ਨੇ ਪੰਜਾਬੀ ਜ਼ਬਾਨ ਦੇ ਢਿੱਲੇ ਵਾਕਾਂ ਨੂੰ ਕਸਣਾ ਸ਼ੁਰੂ ਕੀਤਾ ਅਤੇ ਕਿਸੇ ਬੱਝਵੇਂ ਰੂਪ ਵਿਚ ਬੰਨ੍ਹਣ ਲਈ ਛਿਲਿਆ ਤ੍ਰਾਸ਼ਿਆ, ਅਤੇ ਫਿਰ ਕਵਿਤਾ ਰਾਹੀਂ ਕਲਮ-ਬੰਦ ਕਰ ਵਿਖਾਇਆ। ਇਸ ਸਮੇਂ ਤਕ ਉਨ੍ਹਾਂ ਨੇ ਬਚਪਨ ਵਿਚ ਗ੍ਰਹਿਣ ਕੀਤੇ ਸਾਰੇ ਭਰਮ ਵਹਿਮ ਆਦਿ ਸਭ ਤਿਆਗ ਦਿਤੇ ਸਨ ਅਤੇ ਉਹ ਇਕ ਨਵੇਂ ਮਨੁਖ ਦੇ ਰੂਪ

ਵਿਚ ਪ੍ਰਗਟ ਹੋਏ ਸਨ।'' ('ਸਿਵਾਰ-ਉਲ-ਮੁਤਾਖ਼ਰੀਨ' ਦਾ ਅਨੁਵਾਦ — 1796 — ਸਫ਼ੇ 82, 83)

ਫ਼ਾਰਸੀ ਤੇ ਅਰਬੀ ਭਾਸ਼ਾਵਾਂ ਦਾ ਗਿਆਨ, ਉਨ੍ਹਾਂ ਨੂੰ, ਇਕ ਮੌਲਵੀ ਪਾਸੋਂ ਪ੍ਰਾਪਤ ਹੋਇਆ, ਜਿਸ ਦਾ ਨਾਂ 'ਸਿਵਾਰ-ਉਲ-ਮੁਤਾਖ਼ਰੀਨ' ਦੇ ਕਰਤਾ ਨੇ ਸਯਦ ਹਸਨ ਦਿਤਾ ਹੈ।

ਗੁਰੂ ਨਾਨਕ ਦੀ ਬਾਣੀ ਦੇ ਸ਼ਬਦ ਏਡੇ ਕੱਸੇ ਹੋਏ, ਤੇ ਏਡੇ ਛਿੱਲੇ ਤ੍ਰਾਸ਼ੇ, ਤੇ ਏਉਂ ਨਗੀਨਿਆਂ ਵਾਂਗ ਜੜੇ ਹੋਏ ਹਨ ਕਿ ਪੰਜਾਬ ਵਿਚ ਉਸ ਸਮੇਂ ਦੀ ਵਿਦਵਤਾ ਦੇ ਪੱਧਰ ਦਾ ਧਿਆਨ ਰਖਦਿਆਂ, ਨਾਨਕ ਬਾਣੀ ਸੱਚੀ ਮੁੱਚੀਂ ਦੇਵ-ਬਾਣੀ ਦਾ ਪ੍ਰਭਾਵ ਪਾਂਦੀ ਹੈ। ਓਦੂੰ ਕਈ ਸਾਲ ਬਾਅਦ ਦੀਆਂ ਲਿਖੀਆਂ ਜਨਮ ਸਾਖੀਆਂ ਦੀ ਜ਼ਬਾਨ ਕੇਡੀ ਢਿੱਲੀ, ਕੇਡੀ ਨਿਰ-ਬਿੰਬ ਤੇ ਕੇਡੀ ਅਸੰਜਮੀ ਹੈ।

ਨਾਨਕ-ਬਾਣੀ ਦੀ ਅਮੀਰੀ, ਬਿੰਬਾਵਲੀ ਤੇ ਸੰਜਮ ਵਿਚ ਉਨ੍ਹਾਂ ਦੇ ਅਰਬੀ ਤੇ ਫ਼ਾਰਸੀ ਸਾਹਿਤ ਦੇ ਅਧਿਐਨ ਦੀ ਦੇਣ ਬੜੀ ਹੈ। ਸੰਸਕ੍ਰਿਤ ਦੀ ਵਿਦਿਆ ਉਨ੍ਹਾਂ ਦੇ ਸਮੇਂ ਪੰਜਾਬ ਵਿਚ ਏਨੀ ਪ੍ਰਚਲਤ ਨਹੀਂ ਸੀ, ਨਾ ਏਸ ਵਿਦਿਆ ਦੇ ਪ੍ਰਬੀਨ ਪਿੰਡਾਂ ਵਿਚ ਰਹਿੰਦੇ ਸਨ, ਪਰ ਅਰਬੀ ਤੇ ਫ਼ਾਰਸੀ ਦੇ ਆਲਮਾਂ ਤੇ ਸੂਫ਼ੀਆਂ ਦੀ ਕਦਰ ਆਮ ਸੀ। ਸਯਦ ਹਸਨ ਵਰਗੇ ਆਲਮ ਦਾ ਸੰਜੋਗ ਗੁਰੂ ਨਾਨਕ ਦੀਆਂ ਜਮਾਂਦਰੂ ਰੁਚੀਆਂ ਨੂੰ ਉਨ੍ਹਾਂ ਦੇ ਜੀਵਨ-ਕਰਤੱਵ ਦੀ ਸ਼ਾਹ-ਰਾਹ ਉਤੇ ਸੇਧ ਵਿਚ ਸਹਾਈ ਹੋਇਆ।

## ਜਵਾਨ ਅਵਸਥਾ

ਗੁਰੂ ਨਾਨਕ ਜਵਾਨ ਹੁੰਦੇ ਗਏ। ਜਿਹੋ ਜਿਹੀ ਉਨ੍ਹਾਂ ਦੀ ਪ੍ਰਤਿਭਾ ਸੀ ਤੇ ਜਿਹੋ ਜਿਹੀ ਉਨ੍ਹਾਂ ਨੇ ਕੁਲੀਨ ਅਧਿਆਪਕਾਂ ਕੋਲੋਂ ਵਿਦਿਆ ਪ੍ਰਾਪਤ ਕੀਤੀ, ਤੇ ਜਿਹੋ ਜਿਹਾ ਵਿਚਾਰਵਾਨ ਉਨ੍ਹਾਂ ਦਾ ਸੁਭਾਅ ਸੀ, ਉਹਨਾਂ ਕਰਕੇ ਸੰਬੰਧੀਆਂ ਦੇ ਆਮ ਤੋਲ ਵਿਚ ਉਹ ਵਿਕੋਲਿਤਰੇ ਹੀ ਤੁਲਦੇ ਸਨ। ਇਹੋ ਜਿਹੇ ਬੱਚਿਆਂ ਬਾਰੇ ਵਿਹਾਰਕ ਗਿਣਤੀਆਂ ਵਾਲੇ ਮਾਪੇ ਫ਼ਿਕਰਮੰਦ ਹੋ ਜਾਂਦੇ ਹਨ। ਉਨ੍ਹਾਂ ਦੇ ਪਿਤਾ ਕਾਲੂ ਚੰਦ ਦੀ ਇੱਛਾ ਸੀ ਕਿ ਉਨ੍ਹਾਂ ਦਾ ਹੋਣਹਾਰ

ਪੁੱਤਰ ਅਵੱਲ ਤਾਂ ਸਰਕਾਰੇ ਦਰਬਾਰੇ ਨਾਮਣਾ ਪਾਵੇ, ਨਹੀਂ ਤਾਂ ਕੋਈ ਚੰਗਾ ਵਿਹਾਰ ਸਿਰੇ ਚਾੜ੍ਹੇ।

ਪਰ ਜਵਾਨ ਹੁੰਦੇ ਨਾਨਕ ਨੂੰ ਸ੍ਰਿਸ਼ਟੀ ਕੋਈ ਅਦਭੁੱਤ ਰਚਨਾ ਦਿਸਣ ਲੱਗ ਪਈ ਸੀ। ਇਸ ਰਚਨਾ ਨੇ ਉਨ੍ਹਾਂ ਦੇ ਅੰਦਰ ਕੋਈ ਸੰਗੀਤ ਸੁਰ ਕਰ ਦਿਤਾ ਸੀ। ਉਹ ਕਈ ਵਾਰੀ ਜਦੋਂ ਸਰਸਰਾਂਦੇ ਖੇਤਾਂ ਕੰਢੇ ਜਾਂ ਝੂੰਮਝੂਮਾਂਦੇ ਬ੍ਰਿਛਾਂ ਥੱਲੇ ਇਕੱਲਿਆਂ ਫਿਰਦੇ ਹੁੰਦੇ, ਆਪ-ਮੁਹਾਰੇ ਗੌਣ ਲੱਗ ਪੈਂਦੇ। ਇਹ ਗੀਤ ਸੁਰ ਹੁੰਦਾ ਹੁੰਦਾ ਜਗ ਚਾਨਣਾ ਕਰਨ ਵਾਲੀ ਕਵਿਤਾ ਬਣ ਗਿਆ। ਏਸ ਅਵਸਥਾ ਵਿਚ ਉਨ੍ਹਾਂ ਦੀ ਦ੍ਰਿਸ਼ਟੀ ਸਿਰਫ਼ ਆਪਣੇ ਪਿੰਡ ਤੇ ਆਪਣੇ ਸਨੇਹੀਆਂ ਸੰਬੰਧੀਆਂ ਤਕ ਹੀ ਸੀਮਤ ਨਾ ਰਹਿੰਦੀ, ਸਾਰੀ ਮਾਨਵਤਾ ਉਨ੍ਹਾਂ ਦੇ ਚਿੰਤਨ ਵਿਚ ਆ ਜਾਂਦੀ, ਤੇ "ਮੈਂ", "ਮੇਰੇ ਮਾਪੇ", "ਮੇਰਾ ਪਿੰਡ", ਤੇ "ਮੇਰੀ", "ਮੇਰਾ", ਸਭ ਕੁਝ ਉਨ੍ਹਾਂ ਨੂੰ ਓਸ ਸਮੇਂ ਭੁੱਲ ਜਾਂਦਾ, ਤੇ ਇਕੋ ਸਦੀਵੀ ਸਾਂਝਾ ਜੀਵਨ ਏਸ ਧਰਤੀ ਉਤੇ ਉਨ੍ਹਾਂ ਦਾ ਵਿਸਮਾਦੀ ਦ੍ਰਿਸ਼ ਬਣ ਜਾਂਦਾ।

ਨਾਨਕ ਨੂੰ ਸਰਕਾਰ ਦਾ ਦਰਬਾਰ ਨਾ ਖਿੱਚ ਸਕਿਆ, ਉਨ੍ਹਾਂ ਨੇ ਕੁਦਰਤ ਦੇ ਸ਼ਾਨਾਂ ਭਰੇ ਦਰਬਾਰ ਦੀ ਛੱਬ ਨਾਲ ਆਪਣੀਆਂ ਅੱਖਾਂ ਭਰ ਲਈਆਂ ਸਨ। ਪ੍ਰਚਲਤ ਵਿਹਾਰ ਵਿਚ ਵੀ ਉਨ੍ਹਾਂ ਨੂੰ ਉਹ ਸੁਚੱਤਾ ਨਹੀਂ ਸੀ ਦਿੱਸੀ, ਜਿਸ ਸੁੱਚਤਾ ਲਈ ਉਨ੍ਹਾਂ ਦੀ ਚੰਗੀ ਸਿਖਲਾਈ ਤੇ ਸੁਭਾਵਕ ਚੰਗੀਆਂ ਰੁਚੀਆਂ ਨੇ ਤੀਬਰ ਤਾਂਘ ਪੈਦਾ ਕਰ ਦਿਤੀ ਸੀ।

ਉਨ੍ਹਾਂ ਦੇ ਸੰਬੰਧੀ ਉਨ੍ਹਾਂ ਵਿਚ ਕੋਈ ਮਾਨਸਕ ਊਣਤਾਈ ਦੀ ਚਿੰਤਾ ਕਰਨ ਲਗ ਪਏ। ਅਜ ਵੀ ਕਈ ਮਾਪੇ ਆਪਣੇ ਕਿਸੇ ਖ਼ਾਸ ਪ੍ਰਤਿਭਾ ਵਾਲੇ ਬੱਚੇ ਨੂੰ ਜਦੋਂ ਆਪਣੀ ਮਰਜ਼ੀ ਮੁਤਾਬਕ ਢਾਲਣੋਂ ਆਪਣੇ ਆਪ ਨੂੰ ਅਸਮਰਥ ਵੇਖਦੇ ਹਨ, ਤਾਂ ਡਾਕਟਰਾਂ ਮਨੋਵਿਗਿਆਨੀਆਂ ਦੀ ਸਲਾਹ ਲੈਂਦੇ ਹਨ। ਅਹੁਰ ਬੱਚੇ ਵਿਚ ਨਹੀਂ ਹੁੰਦੀ, ਮਾਪਿਆਂ ਦੀ ਬਿਪ੍ਰੀਤ ਮਰਜ਼ੀ ਵਿਚ ਹੁੰਦੀ ਹੈ।

ਨਾਨਕ ਨੂੰ ਵੀ ਕਿਸੇ ਨੇ ਉਲਾਰ-ਦਿਮਾਗ, ਕਿਸੇ ਨੇ ਬੀਮਾਰ ਤੇ ਕਿਸੇ ਨੇ ਬੇ-ਪਰਵਾਹ ਆਖਿਆ, ਤੇ ਭਾਂਤ ਭਾਂਤ ਦੇ ਸੁਝਾਓ ਦਿਤੇ। ਇੱਕ ਸੁਝਾਓ ਸੀ ਕਿ ਉਨ੍ਹਾਂ ਨੂੰ ਕਿਰਸਾਣੀ ਵਿਚ ਲਾਇਆ ਜਾਏ। ਉਨ੍ਹਾਂ ਨੂੰ ਡੰਗਰ ਚਾਰਨ ਦਾ ਕੰਮ ਸੌਂਪਿਆ ਗਿਆ। ਕਿਰਸਾਣੀ ਕੰਮ ਵਿਚ ਉਹ ਬੜੇ ਖ਼ੁਸ਼ ਸਨ, ਡੰਗਰਾਂ

ਨਾਲ ਉਨ੍ਹਾਂ ਨੂੰ ਪਿਆਰ ਸੀ, ਉਹ ਕਦੇ ਕਿਸੇ ਥਾਂ ਬਹਿ ਕੇ ਗੌਣ ਵੀ ਲੱਗ ਪੈਂਦੇ, ਕਦੇ ਉਨ੍ਹਾਂ ਦੀ ਅੱਖ ਵੀ ਲੱਗ ਜਾਂਦੀ।

ਅੱਖ-ਲਗੀ ਨਾਨਕ ਦੇ ਸਿਰ ਉਤੇ ਸਰਪ ਦੀ ਛਾਇਆ ਦੀ ਸਾਖੀ ਸ਼ਰਧਾਲੂਆਂ ਨੇ ਬਣਾ ਲਈ ਹੈ, ਦੂਜੀ ਸਾਖੀ ਇਹ ਵੀ ਹੈ ਕਿ ਬ੍ਰਿਛ ਦਾ ਛਾਇਆ ਓਨਾ ਚਿਰ ਓਥੇ ਹੀ ਖੜੋਤਾ ਰਿਹਾ, ਜਿੰਨਾ ਚਿਰ ਉਹ ਸੁੱਤੇ ਰਹੇ। ਪਰ ਇਹ ਦੋਵੇਂ ਸਾਖੀਆਂ ਮੌਲਿਕ ਵੀ ਨਹੀਂ। ਗੁਰੂ ਨਾਨਕ ਤੋਂ ਪਹਿਲਾਂ ਵੀ ਸ਼ਰਧਾਲੂਆਂ ਨੇ ਆਪੋ ਆਪਣੇ ਗੁਰ-ਪੀਰਾਂ ਲਈ ਇੰਜੇ ਹੀ ਕਲਪਿਆ ਸੀ।

ਇਹ ਸਾਖੀਆਂ ਗੁਰੂ ਨਾਨਕ ਨੂੰ ਵਡਿਆਂਦੀਆਂ ਨਹੀਂ, ਇਹ ਸਗੋਂ ਉਨ੍ਹਾਂ ਦੀ ਵਿਚਾਰਧਾਰਾ ਦਾ ਵਿਰੋਧ ਕਰਦੀਆਂ ਹਨ। ਗੁਰੂ ਸਾਹਬ ਕੁਦਰਤ ਦੇ ਨੇਮਾਂ ਦੀ ਅਟੱਲਤਾ ਦੇ ਵਿਸ਼ਵਾਸੀ ਸਨ। ਗੁਰੂ ਸਾਹਬ ਦੀ ਹਲੀਮੀ ਤੇ ਨਿਰਮਾਣਤਾ ਪਥ-ਪ੍ਰਦਰਸ਼ਕਾਂ ਦੀ ਕਤਾਰ ਵਿਚ ਬੇ-ਮਿਸਾਲ ਹੈ। ਉਹ ਕਦੇ ਵੀ ਆਪਣੇ ਲਈ ਕੋਈ ਵਿਸ਼ੇਸ਼ ਹੱਕ ਪਰਵਾਨ ਨਾ ਕਰਦੇ। ਉਨ੍ਹਾਂ ਲਈ ਦਇਆ ਭਾਵ ਤੋਂ ਸੁਭਾਵਕ ਕੋਰਾ ਸਰਪ ਛਾਇਆ ਕਰੇ, ਜਾਂ ਅਜ਼ਲ ਤੋਂ ਨੇਮ-ਬਧ ਕੁਦਰਤ ਉਨ੍ਹਾਂ ਦੇ ਜਾਗਣ ਤਕ ਉਡੀਕਦੀ ਖੜੋ ਜਾਵੇ, ਇਹ ਇੱਛਾ "ਨੀਚਾਂ ਤੋਂ ਵੀ ਨੀਚ" ਨਾਲ ਬਰਾਬਰੀ ਮੰਗਣ ਵਾਲਾ ਨਾਨਕ ਕਦੇ ਨਹੀਂ ਕਰ ਸਕਦਾ।

ਇਹ ਸਾਖੀਆਂ ਇਤਿਹਾਸ ਨਹੀਂ, ਅਲੋਚਨਾ-ਰਹਿਤ ਸ਼ਰਧਾ ਦੀਆਂ ਪਿਆਰ-ਕਲਪਨਾਵਾਂ ਹਨ; ਪਰ ਸਾਡਾ ਇਹ ਯੁਗ ਤਰਕਸ਼ੀਲਤਾ ਦਾ ਹੈ, ਗੁਰੂ ਨਾਨਕ ਦੀ ਪਰਚਾਰੀ ਬੁਧ ਵਿਵੇਕ ਦਾ ਹੈ। ਵਹਿਮਾਂ, ਭਰਮਾਂ ਤੇ ਨਿਰਾਤਮਾ ਕਰਮ-ਕਾਂਡਾਂ ਦੇ ਪਿਛਲੇ ਕਈ ਸੌ ਸਾਲਾਂ ਵਿਚ ਬੁਧ ਵਿਵੇਕ ਨੂੰ ਉਹ ਪਦਵੀ ਨਹੀਂ ਸੀ ਮਿਲ ਸਕੀ, ਜਿਹੜੀ ਗੁਰੂ ਨਾਨਕ ਇਹਨੂੰ ਦੇਣ ਲਈ ਸਾਰੀ ਉਮਰ ਦੇਸ ਦੇਸਾਂਤਰਾਂ ਦੀ ਯਾਤਰਾ ਕਰਦੇ ਰਹੇ, ਵਿਚਾਰ ਵਟਾਂਦਰਾ ਕਰਦੇ ਰਹੇ, ਤੇ ਅਨੂਪਮ ਬਾਣੀ ਵਿਚ ਸਿੱਟੇ ਕਢ ਕੇ ਰਖਦੇ ਰਹੇ। ਅਸਲ ਵਿਚ ਹੁਣ ਗੁਰੂ ਨਾਨਕ ਦਾ ਯੁਗ ਆਇਆ ਹੈ। ਹੁਣ ਸਚਾਈ ਤੇ ਸਰਬਤ ਦੇ ਭਲੇ ਦੇ, ਤੇ ਸਰਬਤ ਦੀ ਰੂਹਾਨੀ ਸੁਤੰਤਰਤਾ ਦੇ ਜਾਚਕ ਨਾਨਕ ਬਾਣੀ ਦੁਆਲੇ ਅਣਹੋਣੀਆਂ ਕਰਾਮਾਤਾਂ ਤੇ ਉਨ੍ਹਾਂ ਦੇ ਚਰਿਤ੍ਰ ਨਾਲ ਜੋੜੀਆਂ ਬਿਪ੍ਰੀਤ ਸਾਖੀਆਂ ਦਾ ਜਾਲਾ ਲਾਹ ਕੇ, ਉਨ੍ਹਾਂ ਦੇ ਉਜਲੇ ਸ਼ਬਦਾਂ ਵਿਚੋਂ ਖੋਜ ਕੇ, ਮਨੁੱਖਾ ਜੀਵਨ

ਨੂੰ ਕਸ਼ਟਾਂ ਭਰੇ ਮਾਇਆ-ਜਾਲ ਦੀ ਥਾਂ ਅਚੰਭਿਆਂ ਭਰੀ ਖ਼ੂਬਸੂਰਤੀ ਦੇ ਮਾਣਨ ਦਾ ਅਵਸਰ ਬਣਾ ਦੇਣਗੇ। ਉਨ੍ਹਾਂ ਦੇ **"ਗਗਨ ਮਹਿ ਥਾਲ"** ਸ਼ਬਦਾਂ ਅਨੁਸਾਰ ਜ਼ਿੰਦਗੀ ਕੇਡੀ ਖ਼ੂਬਸੂਰਤ ਹੈ! ਪਰ ਗੁਰੂ ਨਾਨਕ ਉਦਾਸ ਹੋਏ ਇਹ ਵੇਖ ਕੇ ਕਿ ਕਿਵੇਂ ਸਾਰਾ ਸੰਸਾਰ ਦੁਖੀਆ ਹੈ, ਕਿਵੇਂ ਕੁਦਰਤ ਦੇ ਹੁਸਨ ਤੋਂ ਇਹ ਬੇ-ਪਛਾਣ ਹੈ! ਲੋਕਾਂ ਨੂੰ ਜ਼ਿੰਦਗੀ ਦੀ ਖ਼ੂਬਸੂਰਤੀ ਦਾ ਸੰਦੇਸ਼ ਦੇਣ ਲਈ ਉਨ੍ਹਾਂ ਦੇ ਅੰਦਰ ਕੋਈ ਜਵਾਰ ਉਠਦੀ ਰਹਿੰਦੀ ਸੀ।

ਇਕ ਵਾਗੀ ਉਨ੍ਹਾਂ ਦੇ ਡੰਗਰ ਕਿਸੇ ਬਿਗਾਨੇ ਖੇਤ ਵਿਚ ਵੜ ਗਏ, ਕਿਹੜੇ ਹੁਸ਼ਿਆਰ ਤੋਂ ਹੁਸ਼ਿਆਰ ਵਾਗੀ ਦੇ ਡੰਗਰ ਕਦੇ ਇਹ ਉਲ੍ਹਾਮਾ ਵਾਗੀ ਨੂੰ ਨਹੀਂ ਦੁਆਂਦੇ ? ਪਰ ਨਾਨਕ ਬਾਰੇ ਤਾਂ ਆਮ ਚਰਚਾ ਛਿੜੀ ਰਹਿੰਦੀ ਸੀ ਕਿ ਉਹ ਕਿਸੇ ਕੰਮ ਵਲ ਪੂਰਾ ਧਿਆਨ ਦੇ ਨਹੀਂ ਸਕਦਾ।

ਇਹ ਗੱਲ ਬਿਲਕੁਲ ਗਲਤ ਸੀ। ਉਹ ਆਪਣੀ ਮਾਤਾ ਨੂੰ, ਭੈਣ ਨੂੰ ਬੜਾ ਪਿਆਰ ਕਰਦੇ ਸਨ। ਜਿਹੜਾ ਕੰਮ ਉਹ ਆਖਣ, ਬੜੀ ਜ਼ਿੰਮੇਵਾਰੀ ਨਾਲ ਕਰਦੇ ਸਨ। ਆਪਣੇ ਪਿਤਾ ਦਾ ਪੂਰਾ ਅਦਬ ਕਰਦੇ ਸਨ। ਉਨ੍ਹਾਂ ਦੇ ਚਿਹਰੇ ਉਤੇ ਅੰਦਰਲੀ ਪ੍ਰਤਿਭਾ ਦਾ ਪ੍ਰਕਾਸ਼ ਸੀ, ਪਰ ਇਹ ਪ੍ਰਕਾਸ਼ ਉਸ ਆਲੇ-ਦੁਆਲੇ ਵਿਚ ਓਪਰਾ ਹੋਣ ਕਰਕੇ ਗੁਣ ਦੀ ਥਾਂ ਔਗਣ ਹੀ ਸਮਝਿਆ ਜਾਂਦਾ ਸੀ।

ਸਲਾਹ ਦਿਤੀ ਗਈ ਕਿ ਨਾਨਕ ਨੂੰ ਵਿਹਾਰ ਵਿਚ ਪਾਇਆ ਜਾਏ, ਤਜਰਬੇ ਦੇ ਤੌਰ ਉਤੇ ਪਿਤਾ ਕਾਲੂ ਚੰਦ ਜੀ ਨੇ ਕੁਝ ਮਾਇਆ ਕਿਸੇ ਮਾਲ ਦੀ ਖ਼ਰੀਦਾਰੀ ਲਈ ਦਿਤੀ। ਇਤਫ਼ਾਕ ਨਾਲ ਰਾਹ ਵਿਚ ਉਨ੍ਹਾਂ ਨੂੰ ਵਿਦ-ਵਾਨ ਸਾਧੂਆਂ ਦਾ ਇਕ ਟੋਲਾ ਮਿਲ ਗਿਆ। ਸਾਧਾਂ ਫ਼ਕੀਰਾਂ ਬਾਰੇ ਉਨ੍ਹਾਂ ਦੇ ਆਪਣੇ ਵਿਚਾਰ ਹਮਦਰਦ ਨਹੀਂ ਸਨ। ਪਰ ਉਹਨਾਂ ਨਾਲ ਗੱਲ-ਬਾਤ ਕਰਨ ਤੋਂ ਉਨ੍ਹਾਂ ਨੂੰ ਜਾਪਿਆ ਕਿ ਉਹ ਵਿਦਵਾਨ ਸਨ, ਚੰਗੀ ਸੂਝ ਵਾਲੇ, ਪਰ ਕਿਸੇ ਕਾਰਨ ਉਹਨਾਂ ਨੂੰ ਦੋ ਦਿਨਾਂ ਤੋਂ ਭੋਜਨ ਨਹੀਂ ਸੀ ਮਿਲਿਆ। ਉਹਨਾਂ ਦੀ ਭੁਖ ਦੇ ਸਾਹਮਣੇ ਬੇ-ਪਰਵਾਹੀ ਨਾਲ ਆਪਣੇ ਕੰਮ ਤੁਰ ਜਾਣਾ ਉਹ ਸਹਾਰ ਨਾ ਸਕੇ, ਤੇ ਸੋਚ ਲਿਆ ਕਿ ਉਹ ਆਪਣੇ ਪਿਤਾ ਜੀ ਨੂੰ ਸਮੇਂ ਦੀ ਅਵਸ਼ਕਤਾ ਦਸ ਕੇ ਖਿਮਾ ਮੰਗ ਲੈਣਗੇ। ਵਿਦਵਾਨਾਂ ਨੂੰ ਉਨ੍ਹਾਂ ਭੋਜਨ ਛਕਾ ਦਿੱਤਾ।

ਸਾਖੀ ਵਿਚ ਲਿਖਿਆ ਹੈ ਕਿ ਉਨ੍ਹਾਂ ਨੇ ਆਪਣੇ ਪਿਤਾ ਕੋਲੋਂ ਖਿਮਾ

ਮੰਗਣ ਦੀ ਥਾਂ, ਆਪਣੇ ਕੰਮ ਨੂੰ 'ਸੱਚਾ ਸੌਦਾ' ਆਖਿਆ ਸੀ। ਮੇਰੇ ਰੂਹਾਨੀ ਮੂਲ-ਅੰਕਣ ਵਿਚ ਇਉਂ ਕਹਿਣਾ ਗੁਰੂ ਸਾਹਬ ਨੂੰ ਕੋਈ ਵਡਿਆਂਦਾ ਨਹੀਂ। ਆਪਣੇ ਪਿਤਾ ਲਈ ਉਹ ਸਤਕਾਰ ਭਰਪੂਰ, ਤੇ ਆਪਣੇ ਅਮਲਾਂ ਦੇ ਮੂਲ-ਅੰਕਣ ਵਿਚ ਉਹ ਬੜੇ ਨਿਰਮਾਣ ਸਨ। ਵਿਹਾਰੀ ਖ਼ਰੀਦਾਰੀ ਨਾਲੋਂ ਮਾਨਵੀ ਲੋੜ ਨੂੰ ਉਨ੍ਹਾਂ ਪਹਿਲ ਦੇ ਦਿੱਤੀ ਸੀ। ਇਹ ਉਨ੍ਹਾਂ ਦੀ ਪ੍ਰਕਿਰਤਕ ਪ੍ਰੇਰਨਾ ਸੀ, ਕਿਉਂਕਿ ਮਾਨਵਤਾ ਉਨ੍ਹਾਂ ਨੂੰ ਜ਼ਿੰਗਦੀ ਦਾ ਮੂਲ ਮੁੱਦਾ ਜਾਪਿਆ ਸੀ। ਆਪਣੇ ਫ਼ੈਸਲੇ ਲਈ ਉਨ੍ਹਾਂ ਵਿਚ ਕੋਈ ਅਭਿਮਾਨ ਨਹੀਂ ਸੀ ਹੋ ਸਕਦਾ।

## ਸਰਕਾਰੀ ਮੋਦੀਖ਼ਾਨੇ ਦਾ ਮੋਦੀ

ਪਿਤਾ ਕਾਲੂ ਚੰਦ ਜੀ ਦੀ ਨਿਰਾਸ਼ਾ ਵੀ ਸੁਭਾਵਕ ਸੀ। ਉਨ੍ਹਾਂ ਨੇ ਫੇਰ ਆਪਣੇ ਸਲਾਹਕਾਰਾਂ ਕੋਲੋਂ ਸੁਝਾਓ ਮੰਗੇ, ਓੜਕ ਇਹ ਪਰਵਾਨ ਹੋਇਆ ਕਿ ਨਾਨਕ ਨੂੰ ਉਨ੍ਹਾਂ ਦੀ ਭੈਣ ਨਾਨਕੀ ਕੋਲ ਸੁਲਤਾਰਪੁਰ ਭੇਜ ਦਿਤਾ ਜਾਏ। ਭੈਣ ਦੇ ਪਤੀ ਜੈਰਾਮ ਜੀ ਦਾ ਸਰਕਾਰੀ ਦਰਬਾਰ ਵਿਚ ਚੰਗਾ ਰਸੂਖ਼ ਸੀ, ਉਨ੍ਹਾਂ ਨੇ ਨਾਨਕ ਨੂੰ ਸਰਕਾਰੀ ਮੋਦੀਖ਼ਾਨੇ ਦਾ ਮੋਦੀ ਲਗਵਾ ਦਿੱਤਾ।

ਉਥੇ ਆਪਣਾ ਕੰਮ ਉਨ੍ਹਾਂ ਬੜੀ ਜ਼ਿੰਮੇਵਾਰੀ ਤੇ ਸਿਦਕਦਿਲੀ ਨਾਲ ਨਿਭਾਇਆ ਤੇ ਹਰਮਨ ਪਿਆਰੇ ਹੋ ਗਏ। ਰੁਪਈਆਂ ਦੀ ਪਰਵਾਹ ਨਾ ਭੈਣ ਨੂੰ ਸੀ ਤੇ ਨਾ ਪਿਤਾ ਕਾਲੂ ਜੀ ਨੂੰ, ਏਸ ਲਈ ਜਿੰਨੀ ਬੱਚਤ ਉਨ੍ਹਾਂ ਨੂੰ ਹੁੰਦੀ, ਉਹ ਮਿਲਣ ਆਇਆਂ ਦੀ ਖ਼ਾਤਰਦਾਰੀ ਉਤੇ ਖ਼ਰਚ ਕਰ ਦੇਂਦੇ। ਮਿਲਣ ਉਨ੍ਹਾਂ ਨੂੰ ਬਹੁਤ ਸਾਰੇ ਲੋਕ ਆਉਣ ਲੱਗ ਪਏ ਸਨ, ਕਿਉਂਕਿ ਆਪਣੀ ਵਿਹਲ ਵਿਚ ਉਹ ਬੜੇ ਸੁਰੀਲੇ ਸ਼ਬਦ ਗੰਵਿਆਂ ਕਰਦੇ ਸਨ। ਇਹਨਾਂ ਸ਼ਬਦਾਂ ਵਿਚ ਕੋਈ ਅਨੋਖੀ ਨਵੀਨਤਾ ਸੀ। ਪਹਿਲਾਂ ਲੋਕਾਂ ਨੇ ਓਪਰੀ ਸੰਸਕ੍ਰਿਤ ਵਿਚ ਬਿਸ਼ਨ-ਪਦੇ ਹੀ ਸੁਣੇ ਹੋਏ ਸਨ, ਨਾਨਕ ਦੇ ਸ਼ਬਦਾਂ ਵਿਚ ਦਿਲ ਦੀ ਕੋਈ ਤਰਬ ਹੁੰਦੀ ਤੇ ਨਾਲੇ ਬੋਲੀ ਵਿਚ ਕੋਈ ਜਾਣੀ-ਪਛਾਣੀ ਟੋਹ ਹੁੰਦੀ।

ਉਨ੍ਹਾਂ ਦੀ ਆਏ ਗਏ ਲਈ ਏਸ ਸਖੀ ਖ਼ਾਤਰਦਾਰੀ ਤੋਂ ਅਫ਼ਵਾਹਾਂ

ਉਡਣ ਲੱਗ ਪਈਆਂ ਕਿ ਨਾਨਕ ਮੋਦੀ ਸਰਕਾਰੀ ਅੰਨ ਦਾਣਾ ਬੇਠੁੱਕਾ ਲੁਟਾ ਛੱਡਦਾ ਹੈ। ਸਰਕਾਰ ਨੇ ਪੜਤਾਲ ਕਰਾਈ, ਤਾਂ ਸਭ ਥੋਕ ਪੂਰਾ ਨਿਕਲਿਆ। ਸਰਕਾਰ ਨੇ ਖ਼ੁਸ਼ ਹੋ ਕੇ ਉਨ੍ਹਾਂ ਦਾ ਵੇਤਨ ਵਧਾ ਦਿਤਾ।

ਏਥੇ ਵੀ "ਤੇਰਾ-ਤੇਰਾ" ਵਾਲੀ ਸਾਖੀ ਸ਼ਰਧਾ ਦੀ ਪਿਆਰ-ਕਲਪਨਾ ਹੀ ਹੈ। ਗੁਰੂ ਨਾਨਕ ਆਪਣੇ ਗ੍ਰਹਿਸਤ ਦੇ ਫ਼ਰਜ਼ਾਂ ਨੂੰ ਆਪਣੇ ਰੱਬੀ ਇਸ਼ਕ ਨਾਲ ਕਦੇ ਟਕਰਣ ਨਹੀਂ ਸਨ ਦੇਣ ਵਾਲੇ। ਆਪਣੇ ਮਹਿਬੂਬ ਨੂੰ ਉਹ ਕਦੇ ਆਪਣੀ ਤਕੜੀ ਦੇ ਵੱਟਿਆਂ ਨਾਲ ਨਾ ਤੋਲਦੇ। ਉਨ੍ਹਾਂ ਦੀ ਇਹ ਕਾਹਲ ਤਾਂ ਕਿਆਸੀ ਜਾ ਸਕਦੀ ਹੈ ਕਿ ਕੰਮ ਛੇਤੀ ਛੇਤੀ ਚੰਗੀ ਤਰ੍ਹਾਂ ਮੁਕਾ ਲਵਾਂ ਤੇ ਫੇਰ ਆਪਣੇ ਮਹਿਬੂਬ ਦੀ ਬਾਰੀ ਸਾਹਮਣੇ ਖੜ੍ਹੇ ਕੇ ਪਿਆਰ-ਗੀਤਾਂ ਦੇ ਖੰਭਾਂ ਉਤੇ ਉਡਾ ਆਪਣਾ ਦਿਲ ਉਹਦੀ ਬਾਰੀ ਤਕ ਪੁਚਾ ਦਿਆਂ। ਪਰ ਨਾ ਉਹ ਤੇ ਨਾ ਉਨ੍ਹਾਂ ਦਾ ਮਹਿਬੂਬ ਹੀ ਇਹ ਪਰਵਾਨ ਕਰਦਾ ਕਿ ਉਨ੍ਹਾਂ ਦਾ ਇਸ਼ਕ ਉਨ੍ਹਾਂ ਦੇ ਕਸਬ ਨਾਲ ਬੇਵਫ਼ਾਈ ਦਾ ਵਸੀਲਾ ਬਣੇ।

ਵਧੀ ਤਨਖ਼ਾਹ ਉਤੇ ਵੀ ਜਦੋਂ ਕੋਈ ਬੱਚਤ ਨਾ ਹੁੰਦੀ ਵੇਖੀ, (ਹੁਣ ਸੰਗਤ ਵਿਚ ਹੋਰ ਵਾਧਾ ਹੋ ਗਿਆ ਸੀ) ਤਾਂ ਪਿਤਾ ਕਾਲੂ ਚੰਦ ਜੀ ਨੇ ਆਪਣੇ ਚੰਗੇ ਮਿਰਾਸੀ ਮਰਦਾਨੇ ਨੂੰ ਨਾਨਕ ਪੁੱਤਰ ਕੋਲ ਭੇਜਿਆ। ਮਰਦਾਨਾ ਨਾਨਕ ਜੀ ਨਾਲੋਂ ਦਸ ਵਰ੍ਹੇ ਵੱਡਾ ਤੇ ਬੜਾ ਸਿਆਣਾ ਮਨੁੱਖ ਸੀ। (ਮਿਰਾਸੀ ਆਪਣੇ ਸੰਜੋਗੀ ਕਸਬ ਕਰਕੇ ਆਮ ਲੋਕਾਂ ਨਾਲੋਂ ਵਧੇਰੇ ਸਮਝਦਾਰ ਮੰਨੇ ਜਾਂਦੇ ਹਨ। ਪਰ ਸ਼ਰਧਾਲੂਆਂ ਨੇ ਗੁਰੂ ਨਾਨਕ ਨਾਲ ਕਈ ਕਰਾਮਾਤਾਂ ਜੋੜਨ ਲਈ ਮਰਦਾਨੇ ਨੂੰ ਇੱਕ ਸਦਾ ਭੁੱਖਾ ਮੌਜੀ ਜਿਹਾ ਸਿਧ ਪਧਰਾ ਮਨੁੱਖ ਦਰਸਾਇਆ ਹੈ। ਅਸਲੀਅਤ ਇਹ ਨਹੀਂ ਸੀ। ਗੁਰੂ ਨਾਨਕ ਉਹਨੂੰ ਆਪਣਾ ਬੜਾ ਸੁਘੜ ਕਲਾਕਾਰ, ਤੇ ਦਲੇਰ ਸਾਥੀ ਸਮਝਦੇ ਸਨ, ਤੱਦੇ ਉਹਦਾ ਨਾਂ ਤਕੜੇ ਮਰਦ ਵਰਗਾ — ਮਰਦਾਨਾ — ਰਖ ਦਿੱਤਾ ਸੀ)। ਪਿਤਾ ਕਾਲੂ ਚੰਦ ਜੀ ਦੀ ਗਿਣਤੀ ਇਹ ਸੀ, ਤੇ ਇਹ ਗੱਲ ਉਨ੍ਹਾਂ ਮਰਦਾਨੇ ਨੂੰ ਸੀ ਸਮਝਾਈ ਸੀ, ਕਿ ਉਹ ਨਾਨਕ ਵਿਚ ਘਰੋਗੀ ਦਿਲਚਸਪੀ ਵਧਾਏ, ਤੇ ਉਹਨੂੰ ਵਿਆਹ ਲਈ ਰਜ਼ਾਮੰਦ ਕਰੇ।

ਮਰਦਾਨਾ ਰਬਾਬ ਦਾ ਕਲਾਕਾਰ ਸੀ, ਉਸ ਨੇ ਜਦ ਗੁਰੂ ਨਾਨਕ ਨੂੰ ਗਾਉਂਦਿਆਂ ਸੁਣਿਆ, ਉਹ ਮਸਤ ਹੋਇਆ। ਆਪਣੀ ਰਬਾਬ ਕਢ ਲਿਆਇਆ ਤੇ ਰਬਾਬ ਦੀ ਤਾਲ ਨੇ ਕੋਈ ਸਵਰਗੀ ਠਾਠ ਬੰਨ੍ਹ ਦਿੱਤਾ। ਮਰਦਾਨਾ ਗੁਰੂ

ਨਾਨਕ ਦਾ ਭੌਰਾ ਬਣ ਗਿਆ। ਆਪਣੀਆਂ ਸਭ ਭੁਖਾਂ ਉਹਨੂੰ ਭੁਲ ਗਈਆਂ। (ਬੜੀ ਬੇਇਨਸਾਫ਼ੀ ਹੈ, ਕਿ ਇਹੋ ਜਿਹੇ ਮਸਤਾਨੇ ਕਲਾਕਾਰ ਨੂੰ ਸਦਾ "ਭੁਖ-ਭੁਖ" ਦੀਆਂ ਲੋਲ੍ਹੜੀਆਂ ਲੈਂਦੇ ਦਸਿਆ ਜਾਏ)।

ਨਾਨਕ, ਜਿਸ ਨੇ ਮਹਾਨ ਗੁਰੂ ਨਾਨਕ ਬਣਨਾ ਸੀ, ਆਦਰਸ਼ ਪੁੱਤਰ ਵੀ ਸੀ। ਉਹਨੂੰ ਵਿਆਹ ਸੰਬੰਧੀ ਪਿਤਾ ਦੀ ਇੱਛਾ ਪਾਲਣ ਲਈ ਰਜ਼ਾਮੰਦ ਕਰਨ ਲਈ ਕਿਸੇ ਉਚੇਚੀ ਪ੍ਰੇਰਨਾ ਦੀ ਲੋੜ ਨਹੀਂ ਸੀ।

ਭਾਵੇਂ ਹਰ ਬੇ-ਅਰਥ ਰਸਮ ਦੇ ਉਹ ਕੱਟੜ ਵਿਰੋਧੀ ਸਨ, ਜਿਸ ਤਰ੍ਹਾਂ ਗਲੇ ਵਿਚ ਜਨੇਊ ਪਾਣ ਤੋਂ ਉਨ੍ਹਾਂ ਦ੍ਰਿੜ੍ਹ ਇਨਕਾਰ ਕਰ ਦਿਤਾ ਸੀ — ਤਾਂ ਵੀ ਵਿਆਹ ਬਾਰੇ ਪਿਤਾ ਜੀ ਦੇ ਸੁਝਾਓ ਦਾ ਉਨ੍ਹਾਂ ਪੂਰਾ ਸਤਕਾਰ ਕੀਤਾ।

ਅਠਾਰਾਂ ਵਰ੍ਹਿਆਂ ਦੀ ਉਮਰ ਵਿਚ ਉਨ੍ਹਾਂ ਦਾ ਵਿਆਹ ਸੁਲਖਨੀ ਜੀ ਨਾਲ ਹੋ ਗਿਆ। ਉਹ ਬੜੇ ਚੰਗੇ ਪਤੀ ਵੀ ਸਨ। ਉਹ ਬੜੇ ਚੰਗੇ ਪਿਤਾ ਵੀ ਬਣੇ। ਦੋ ਪੁੱਤਰ ਉਨ੍ਹਾਂ ਦੇ ਘਰ ਪੈਦਾ ਹੋਏ। ਇਕ ਦਾ ਨਾਂ ਸ੍ਰੀ ਚੰਦ ਤੇ ਦੂਜੇ ਦਾ ਲਖਮੀ ਦਾਸ ਰਖਿਆ ਗਿਆ। ਇਹਨਾਂ ਪੁੱਤਰਾਂ ਦੀ ਪਰਵਰਸ਼ ਤੇ ਸਿਖਲਾਈ ਵਿਚ ਉਨ੍ਹਾਂ ਨੇ ਆਪਣਾ ਪੂਰਨ ਹਿੱਸਾ ਪਾਇਆ।

ਸ੍ਰੀ ਚੰਦ ਜੀ ਬੜੇ ਵਿਦਵਾਨ ਸਿੱਧ ਹੋਏ ਹਨ; ਜਿਨ੍ਹਾਂ ਦੇ ਅਨੁਯਾਈਆਂ ਦੀ ਸੰਸਥਾ ਉਦਾਸੀ ਅਖਵਾਂਦੀ ਹੈ। ਲਖਮੀ ਦਾਸ ਜੀ ਨੇ ਵਿਆਹ ਕੀਤਾ, ਬੜੇ ਸ੍ਰੇਸ਼ਟ ਮਨੁੱਖ ਬਣੇ। ਕਰਤਾਰਪੁਰ ਵਿਚ ਆਪਣੇ ਪਿਤਾ ਜੀ ਦੇ ਨਾਲ ਰਹਿੰਦੇ ਤੇ ਕਿਰਸਾਣੀ ਕਰਦੇ ਰਹੇ। ਬੇਦੀ ਸਾਹਿਬਜ਼ਾਦੇ ਇਨ੍ਹਾਂ ਦੀ ਅੰਸ ਹਨ।

ਸ੍ਰੀ ਚੰਦ ਜੀ ਨੇ ਗੁਰੂ ਨਾਨਕ ਦੇ ਉਪਦੇਸ਼ਾਂ ਦਾ ਪਰਚਾਰ ਸਾਰੇ ਭਾਰਤ ਵਿਚ ਆਪਣੇ ਪਰਮ ਸੇਵਕ ਬਾਬਾ ਗੁਰਦਿਤਾ ਜੀ ਰਾਹੀਂ ਕਰਾਇਆ, ਤੇ ਆਪ 118 ਵਰ੍ਹੇ ਦੀ ਆਯੂ ਵਿਚ ਪੂਰੇ ਹੋਏ। ਜਦੋਂ ਗੁਰੂ ਨਾਨਕ ਨੇ ਅੰਗਦ ਜੀ ਨੂੰ ਗੁਰਿਆਈ ਦਿਤੀ, ਓਦੋਂ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਨਾਨਕ ਦੀਆਂ ਲੀਹਾਂ ਉਤੇ ਹੀ ਉਦਾਸੀ ਪੰਥ ਦੇਰ ਦਾ ਚਲਾਇਆ ਹੋਇਆ ਸੀ। ਗੁਰੂ ਨਾਨਕ ਨੇ ਉਨ੍ਹਾਂ ਨੂੰ ਗੁਰਿਆਈ ਏਸ ਲਈ ਨਹੀਂ ਸੀ ਦਿਤੀ, ਕਿ ਸ੍ਰੀ ਚੰਦ ਜੀ ਗ੍ਰਿਹਸਤ ਧਰਮ ਨੂੰ ਆਪਣੇ ਪੂਜ ਪਿਤਾ ਵਰਗਾ ਮਹਤਵ ਨਹੀਂ ਸਨ ਦੇਂਦੇ, ਉਨ੍ਹਾਂ ਵਿਆਹ ਨਹੀਂ ਸੀ ਕੀਤਾ, ਤੇ ਉਹ ਤਿਆਗੀ ਜੀਵਨ ਨੂੰ

ਮੁਕਤੀ ਦਾ ਚੰਗੇਰਾ ਰਾਹ ਮੰਨਦੇ ਸਨ ।

ਸ੍ਰੀ ਚੰਦ ਜੀ, ਤੇ ਲਖਮੀ ਦਾਸ ਜੀ ਦਾ ਜਨਮ ਸੁਲਤਾਨਪੁਰ ਵਿਚ ਹੀ ਹੋਇਆ, ਜਿਥੇ ਗੁਰੂ ਨਾਨਕ ਪੂਰੇ ਯਾਰਾਂ ਵਰ੍ਹੇ ਮੋਦੀ ਦਾ ਕਰਤਵ ਨਿਭਾਂਦੇ, ਸੰਗਤਾਂ ਨੂੰ ਮਰਦਾਨੇ ਦੀ ਰਬਾਬ ਦੀ ਤਾਲ ਵਿਚ ਕੀਰਤਨ ਸੁਣਾਂਦੇ, ਆਪਣੇ ਦੋਹਾਂ ਸਾਹਿਬਜ਼ਾਦਿਆਂ ਦੀ ਸੁਚੱਜੀ ਪਰਵਰਸ਼ ਕਰਦੇ, ਤੇ ਆਪਣੀ ਸੁਪਤਨੀ ਸੁਲਖਣੀ ਨੂੰ, ਜੇ ਲੋੜ ਪਈ, ਤਾਂ ਲੰਮੇ ਵਿਛੋੜੇ ਲਈ ਤਿਆਰ ਕਰਦੇ ਰਹੇ ।

## ਬੁੱਧ ਵਿਵੇਕ ਦਾ ਚਮਤਕਾਰ

ਹੁਣ ਉਨ੍ਹਾਂ ਦੀ ਉਮਰ ਸਤਾਈ ਸਾਲਾਂ ਦੀ ਤੇ ਪ੍ਰਤਿਭਾ ਪੂਰੇ ਜੋਬਨ ਉਤੇ ਪਹੁੰਚ ਚੁੱਕੀ ਸੀ, ਪਰ ਆਪਣੇ ਸੰਗੀਤ ਵਿਸਮਾਦ ਦੇ ਬਾਵਜੂਦ ਕੁਝ ਲੰਮੀਆਂ ਸੋਚਾਂ ਉਨ੍ਹਾਂ ਦੀ ਉਦਾਸੀ ਬਣਦੀਆਂ ਜਾ ਰਹੀਆਂ ਸਨ :—

ਜੰਮਣ ਤੋਂ ਮਰਨ ਤਕ ਮਨੁੱਖ ਦਾ ਹਰ ਕੰਮ ਕਰਮ-ਕਾਂਡ ਦੀ ਭੰਵਰ ਵਿਚ ਚਕਰਾਂਦਾ ਰਹਿੰਦਾ ਸੀ । ਪੈਂਡੇ ਪੈਣ ਲਗਿਆਂ, ਪੈਡਿਓਂ ਮੁੜਣ ਲਗਿਆਂ, ਦੁਕਾਨ ਖੋਲ੍ਹਣ ਜਾਂ ਬੰਦ ਕਰਨ ਲਗਿਆਂ, ਕੋਈ ਨਵਾਂ ਕੰਮ ਆਰੰਭਣ ਲਗਿਆਂ — ਗੱਲ ਕੀ, ਹਰ ਕਦਮ ਚੁੱਕਣ ਲਗਿਆਂ ਕੋਈ ਰਸਮ ਕਰਨੀ ਪੈਂਦੀ ਸੀ । ਭਾਈਚਾਰਾ, ਜ਼ਾਤਾਂ ਤੇ ਉਪਜ਼ਾਤਾਂ ਵਿਚ ਵੰਡਿਆ ਪਿਆ ਸੀ; ਕਈਆਂ ਦੀ ਇਤਫ਼ਾਕੀਆ ਭਿੱਟ ਪਾਣੀ ਨਾਲ਼ ਧੋਣੀ ਪੈਂਦੀ ਸੀ । ਤੀਰਥ, ਤਪ, ਦਾਨ ਦੇ ਮਹਤਵ ਨੇ ਹੈਰਾਨ ਕਰ ਰਖਿਆ ਸੀ । ਇਸਤ੍ਰੀ ਦੀ ਘਰ ਵਿਚ ਤਾਂ ਦਾਸੀ ਵਰਗੀ ਕੋਈ ਥਾਂ ਹੈ ਸੀ, ਪਰ ਬਾਹਰ ਉੱਕੀ ਕੋਈ ਨਹੀਂ ਸੀ; ਹਮਲਾਆਵਰ ਇਹਨਾਂ ਨੂੰ ਚੁੱਕ ਖੜਦੇ ਤੇ ਆਪਣੇ ਮੁਲਕ ਵਿਚ ਬਾਂਦੀਆਂ ਬਣਾ ਵੇਚਦੇ ਸਨ; ਜਾਬਰ ਹਾਕਮਾਂ ਦੀ ਨਜ਼ਰ ਜੇ ਪੈ ਜਾਵੇ, ਤਾਂ ਖ਼ਤਰੇ ਆ ਘੇਰਦੇ ਸਨ; ਸ਼ਾਸਤ੍ਰ ਇਹਨੂੰ ਪਾਪਾਂ ਦੀ ਪੁਤਲੀ ਆਖਦੇ ਸਨ । ਰੱਬ ਮਨੁੱਖੀ ਕਲਪਨਾ ਦੀ ਸਿਖਰ ਨਹੀਂ, ਸਿਰਫ਼ ਆਪਣੀ ਉਸਤਤ ਤੋਂ ਪਸੀਜ ਕੇ ਸਾਡੇ ਕਾਰਜ ਸੁਆਰਨ ਤੇ ਸਾਡੇ ਦੁਸ਼ਮਣਾਂ ਦੇ ਵਿਗਾੜਨ ਵਾਲੀ ਸਰਬ ਸਮਰਥ ਧਿਰ ਸੀ । ਇਹ ਸਾਡੀ ਸੋਹਣੀ ਦੁਨੀਆ ਮਾਇਆ, ਤੇ ਕੋਈ ਅਲੌਕਿਕ ਦੁਨੀਆ ਅਸਲੀ ਸਮਝੀ ਜਾਂਦੀ ਸੀ । ਖ਼ੁਸ਼ੀ ਨੂੰ ਪਾਪ ਤੇ ਸੋਗ ਨੂੰ ਵੈਰਾਗ ਦਾ ਦਰਜਾ ਦਿਤਾ ਜਾਂਦਾ ਸੀ । ਜ਼ਿੰਦਗੀ

ਕੋਈ ਅਚਰਜ ਲੀਲ੍ਹਾ ਨਹੀਂ, ਤਪ ਤਪੱਸਿਆ ਦਾ ਤਸੀਹੇ ਭਰਿਆ ਅਵਸਰ ਜਾਣਿਆ ਜਾਂਦਾ ਸੀ। ਇਕੋ ਨਿਰਭਓ ਨਿਰਵੈਰ ਅਕਾਲ ਮੂਰਤ ਦੀ ਥਾਂ ਸੈਂਕੜੇ ਦੇਵੀਆਂ ਦੇਵਤਿਆਂ ਤੇ ਉਹਨਾਂ ਦੇ ਯੋਨੀਆਂ ਤੇ ਲਿੰਗਾਂ ਦੀ ਪੂਜਾ ਕੀਤੀ ਜਾਂਦੀ ਸੀ। ਮਲੇਛ ਭਾਸ਼ਾ ਰਾਣੀ, ਤੇ ਮਾਂ-ਬੋਲੀ ਗੋਲੀ ਬਣੀ ਹੋਈ ਸੀ।

ਗੁਰੂ ਸਾਹਬ ਨੂੰ ਜ਼ਿੰਦਗੀ ਬੜੀ ਸਰਲ ਤੇ ਸੋਹਣੀ ਦਿੱਸੀ ਸੀ। ਸਮੁੱਚੀ ਜ਼ਿੰਦਗੀ ਦਾ ਮੂਲ ਮਨੋਰਥ ਭਾਵੇਂ ਕੁਝ ਵੀ ਹੋਵੇ, ਮਨੁੱਖੀ ਮੁਕਤੀ ਦਾ ਸਾਧਨ ਸਪਸ਼ਟ ਸੀ: ਸੁਚੱਜੀ ਕਿਰਤ ਕਰ ਕੇ, ਵੰਡ ਛਕ ਕੇ, ਇਹੋ ਜਿਹਾ ਭਾਈਚਾਰਾ ਸਿਰਜਣਾ ਜਿਦ੍ਹੇ ਵਿਚ ਹਰ ਕੋਈ ਇਕ ਦੂਜੇ ਦਾ ਹੱਥ ਵਟਾਂਦਾ, ਤੇ ਸਾਥੀ ਮਨੁੱਖਾਂ ਨੂੰ ਕੋਮਲ, ਸਾਊ, ਸਹਾਇਕ ਤੇ ਸੱਚ ਦਾ ਜਾਚਕ ਤੇ ਸੱਚੇ ਆਚਾਰ ਦਾ ਧਾਰਨੀ ਬਣਾਂਦਾ ਜਾਏ। ਕੁਦਰਤ ਦੇ ਅਮੁੱਕ ਭੰਡਾਰੇ ਦੇ ਸੱਭੋ ਸਾਂਝੀਵਾਲ ਹੋਣ, ਨਾ ਕੋਈ ਊਚ ਤੇ ਨਾ ਕੋਈ ਨੀਚ ਹੋਵੇ।

ਇਹਨਾਂ ਸੋਚਾਂ ਵਿਚ ਪਏ ਨਦੀ ਉਤੇ ਇਸ਼ਨਾਨ ਲਈ ਗਏ, ਜਿਵੇਂ ਉਪਰ ਦੱਸਿਆ ਜਾ ਚੁਕਾ ਹੈ, ਉਹ ਇਕ ਭੋਰੇ ਵਿਚ ਗਏ, ਤੇ ਤਿੰਨ ਦਿਨ ਲਗਾਤਾਰ ਸਮਾਧੀ ਵਿਚ ਵਿਵੇਕ ਬੁਧੀ ਦਾ ਚਾਨਣ ਤਾਂਘਦੇ ਰਹੇ। ਓੜਕ ਕੋਈ ਜੋਤ ਲਿਸ਼ਕੀ ਤੇ ਸੋਚਾਂ ਦੀ ਧੁੰਦ ਮਿਟ ਗਈ। ਉਹ ਨਿਸਚਿੰਤ ਹੋਏ ਬਾਹਰ ਆਏ। ਉਨ੍ਹਾਂ ਦੇ ਅੰਦਰ ਤਾਰ ਖੜਕੀ ਕਿ ਉਹ ਨਾ ਹਿੰਦੂ ਹੈਨ ਤੇ ਨਾ ਮੁਸਲਮਾਨ, ਉਹ ਤਾਂ ਭਗਵਾਨ ਦਾ ਹੀ ਕੋਈ ਨਿੱਕਾ ਜਿੰਨਾ ਭਾਗ ਹਨ, ਤੇ ਇਹੋ ਜਿਹੇ ਹੀ ਭਾਗ ਹੋਰ ਸਾਰੇ ਇਨਸਾਨ ਹਨ। ਏਸ ਨਵੇਂ ਚਾਨਣ ਵਿਚ ਸਭ ਕੁਝ ਹੋਰ ਦਾ ਹੋਰ ਤੇ ਉੱਜਲਾ ਉੱਜਲਾ ਉਹਨਾਂ ਨੂੰ ਭਾਸ ਰਿਹਾ ਸੀ।

ਉਹ ਭਾਵੇਂ ਤਿੰਨਾਂ ਦਿਨਾਂ ਦੇ ਭੁਖੇ ਸਨ, ਪਰ ਖਿੜੇ ਵਿਗਸੇ ਆਪਣੇ ਘਰ ਵਲ ਤੁਰ ਪਏ। ਪੂਰਬ ਵਲੋਂ ਸੂਰਜੀ ਮੁਕਟ ਉੱਚਾ ਹੋ ਰਿਹਾ, ਤੇ ਸੋਨਾ ਫੁਹਾਰ ਰਿਹਾ ਸੀ। ਮਟਕ ਮਟਕ ਵਗਦੀ ਵੇਂਈ ਨਦੀ ਆਪਣੀ ਹਿੱਕ ਉਤੇ ਪੈ ਰਹੀਆਂ ਸੁਨਹਿਰੀ ਕਿਰਨਾਂ ਉਨ੍ਹਾਂ ਵਲ ਪਰਤਾ ਰਹੀ ਸੀ; ਉਚੇ ਘਣੇ ਅੰਬ ਦੇ ਬ੍ਰਿਛ ਉਤੇ ਪੰਛੀ ਚਹਿਕ ਰਹੇ ਸਨ, ਮਲਆਨਲੋਂ ਪਵਨ ਰੁਮਕ ਰਹੀ ਸੀ; ਇਕ ਰੇਸ਼ਮੋ ਗਲਹਿਰੀ ਬ੍ਰਿਛ ਦੇ ਤਣੇ ਉਤੇ ਛਪਾ ਛਪ ਚੜ੍ਹਦੀ ਇਕਾਇਕ ਰੁਕ ਗਈ ਤੇ ਪਰਤ ਕੇ ਜਾਣੋ ਗੁਰੂ ਜੀ ਵਲ ਤੱਕਣ ਲਗ ਪਈ। ਗੁਰੂ ਜੀ ਦੇ ਅੰਦਰ ਓਸ ਵੇਲੇ ਪਿਆਰ, ਅਚੰਭੇ ਤੇ ਖ਼ੂਬਸੂਰਤੀ ਦਾ ਕੋਈ ਰਾਗ ਅਲਾਪਿਆ ਜਾ ਰਿਹਾ ਸੀ। ਗਲਹਿਰੀ ਦੀ ਛਿਣ ਭਰ ਤਕਣੀ ਨੂੰ ਉਨ੍ਹਾਂ ਏਸ ਰਾਗ

ਲਈ ਹੁੰਗਾਰਾ ਸਮਝਿਆ, ਉਹ ਮੁਸਕਰਾਏ, ਗਲਹਿਰੀ ਉਤਾਂਹ ਚੜ੍ਹ ਗਈ। ਕੋਈ ਵਿਸਮਾਦ ਸੀ, ਤਰੰਗ ਸੀ, ਸਭ ਕੁਝ ਹੋਣ ਦਾ ਮਿੱਠਾ ਜਿਹਾ ਪਵਿੱਤਰ ਅਹਿਸਾਸ ਸੀ, ਤਨ ਤੇ ਮਨ ਦੋਵੇਂ ਪੰਘਰੇ ਸਮੁੱਚੀ ਹੋਂਦ ਨਾਲ ਇਕ-ਮਿਕ ਹੁੰਦੇ ਜਾ ਰਹੇ ਸਨ।

ਘਰ ਪਹੁੰਚ, ਮੰਜੇ ਉਤੇ ਬਹਿ, ਉਨ੍ਹਾਂ ਸੁਲਖਣੀ ਜੀ ਨੂੰ ਆਪਣੇ ਕੋਲ ਆਉਣ ਲਈ ਬੁਲਾਇਆ।

"ਘੜੀ ਪਲ ਬਹਿ ਜਾ, ਤੇਰੇ ਨਾਲ ਇਕ ਸਲਾਹ ਕਰਨੀ ਏ।"

ਸੁਲਖਣੀ ਜੀ ਪੀੜ੍ਹੀ ਲਿਆ ਕੇ ਉਨ੍ਹਾਂ ਦੇ ਨੇੜੇ ਬਹਿ ਗਏ।

"ਮੈਂ ਨੌਕਰੀ ਛਡਣ ਦਾ ਨਿਰਣਾ ਕਰ ਲਿਐ।"

"ਤੁਸੀਂ ਬੜੇ ਸਿਆਣੇ ਓ।"

"ਚੰਦਾ ਤੇ ਲਖਮੀ ਹੁਣ ਸਿਆਣੇ ਨੇ, ਤੇਰੇ ਲਈ ਭਾਰ ਨਹੀਂ ਹੋਣਗੇ।"

"ਤੁਸੀਂ ਕਿਤੇ ਬਾਹਰ ਜਾਓਗੇ ?"

"ਹਾਂ, ਚੰਦੇ ਦੀ ਮਾਂ, ਚਿਰਾਂ ਤੋਂ ਮੈਨੂੰ ਜਾਪ ਰਿਹਾ ਸੀ, ਕਿ ਇਹ ਨੌਕਰੀ ਮੇਰੀ ਹੁਣ ਪੁੱਗ ਚੁੱਕੀ ਤੇ ਮੇਰਾ ਅਸਲੀ ਕੰਮ ਮੈਨੂੰ ਉਡੀਕ ਰਿਹੈ।"

"ਓਸ ਕੰਮ ਦੀ ਕੁਝ ਸਾਰ ਮੈਨੂੰ ਵੀ ਦਿਓ ?"

"ਜਿਥੇ ਜਿਥੇ ਪਹੁੰਚ ਸਕਾਂ, ਜਿਹਨੂੰ ਜਿਹਨੂੰ ਮਿਲ ਸਕਾਂ, ਮੈਂ ਦਸਣਾ ਚਾਂਹਦਾ ਹਾਂ, ਕਿ ਮਨੁੱਖਾ ਜੀਵਨ ਕੋਈ ਜ਼ਹਿਮਤ ਨਹੀਂ, ਸਗੋਂ ਬਰਕਤ ਏ," ਅਸੀਂ ਪਹਿਲਾਂ ਪਿੰਡ ਜਾਵਾਂਗੇ, ਓਥੇ ਤੁਸੀਂ ਰਹਿਣਾ; ਚੰਦੇ, ਲਖਮੀ ਦੀ ਸਿਖ-ਲਾਈ ਦੀ ਸੌਂਪਣਾ ਮੈਂ ਕਰ ਜਾਵਾਂਗਾ। ਮੇਰੇ ਮੁੜਣ ਤਕ ਇਹ ਹੋਰ ਸਿਆਣੇ ਹੋ ਗਏ ਹੋਣਗੇ।"

ਜੈਰਾਮ ਜੀ, ਭੈਣ ਨਾਨਕੀ ਜੀ, ਤੇ ਸਰਕਾਰੀ ਅਹਿਲਕਾਰਾਂ ਨੇ ਬੜਾ ਸਮਝਾਇਆ, ਪਰ ਗੁਰੂ ਨਾਨਕ ਦਾ ਆਪਣਾ ਫ਼ੈਸਲਾ ਅਟੱਲ ਸੀ। ਉਨ੍ਹਾਂ ਨੌਕਰੀ ਛਡ ਦਿੱਤੀ, ਪਰ ਉਥੋਂ ਦੇ ਉਨ੍ਹਾਂ ਦੇ ਪਿਆਰਿਆਂ ਨੇ ਉਨ੍ਹਾਂ ਨੂੰ ਇਕਦਮ ਜਾਣ ਨਾ ਦਿੱਤਾ। ਕੁਝ ਮਹੀਨੇ ਉਹ ਸੁਲਤਾਨਪੁਰ ਹੀ ਰਹੇ। ਰੋਜ਼ ਸ਼ਾਮਾਂ ਨੂੰ ਉਹ ਮਰਦਾਨੇ ਦੀ ਰਬਾਬ ਦੀ ਤਾਲ ਨਾਲ ਕੀਰਤਨ ਕਰਦੇ, ਤੇ ਸੰਗਤਾਂ ਨੂੰ ਸਰਲ, ਸੋਹਣੇ ਤੇ ਸੁਤੰਤਰ ਜੀਵਨ ਦਾ ਉਪਦੇਸ਼ ਦੇਂਦੇ। ਵਹਿਮਾਂ ਭਰਮਾਂ, ਗਰੁਹਾਂ, ਤਪੀਆਂ ਤਪੀਸ਼ਰਾਂ, ਦੇਵੀਆਂ ਦੇਵਤਿਆਂ, ਮੰਗਲ, ਛਨਿ-ਛਰਾਂ, ਨਰਕਾਂ ਸੁਰਗਾਂ, ਪਾਪਾਂ ਪੁੰਨਾਂ, ਜਿੰਨਾਂ ਭੂਤਾਂ ਦੀਆਂ ਬੋਝਲ ਪੰਡਾ

ਸਰੋਤਿਆਂ ਦੇ ਮੋਢਿਆਂ ਉਤੋਂ ਇੱਕ ਇੱਕ ਕਰਕੇ ਲਹਿੰਦੀਆਂ ਗਈਆਂ, ਤੇ ਸੁਰਖ਼ਰੂ ਹੋਈ ਆਤਮਾ ਨੂੰ ਜ਼ਿੰਦਗੀ ਨਿਖਰੀ ਨਿਖਰੀ ਤੇ ਅਰਥ ਭਰਪੂਰ ਮਹਿਸੂਸ ਹੋਣ ਲੱਗ ਪਈ।

ਸੁਲਤਾਨਪੁਰੋਂ ਉਹ ਸ਼ੇਖ਼ੂਪੁਰੇ ਆਪਣੇ ਪਿੰਡ ਪਹੁੰਚੇ, ਕੁਝ ਸਮਾਂ ਉਥੇ ਟਿਕ ਕੇ ਆਪਣੀ ਪਹਿਲੀ ਉਦਾਸੀ ਲਈ ਤੁਰ ਪਏ। ਉਦਾਸੀ ਤੋਂ ਭਾਵ ਉਹ ਯਾਤਰਾ ਹੈ ਜਿਹੜੀ ਉਨ੍ਹਾਂ ਨੇ ਜ਼ਿੰਦਗੀ ਦੇ ਪ੍ਰਚਲਤ ਵਹਿਮਾਂ ਭਰਮਾਂ ਤੋਂ ਉਦਾਸ ਹੋ ਕੇ ਲੋਕਾਂ ਨੂੰ ਜੀਵਨ-ਮੁਕਤੀ ਦਾ ਸਰਲ ਸੰਦੇਸ਼ ਦੇਣ ਲਈ ਕੀਤੀ। ਉਨ੍ਹਾਂ ਦੀਆਂ ਵਖ ਵਖ ਸਮੇਂ ਕੀਤੀਆਂ ਯਾਤਰਾਵਾਂ ਨੂੰ ਚਾਰ ਵੱਡੀਆਂ ਉਦਾਸੀਆਂ ਆਖਿਆ ਜਾਂਦਾ ਹੈ।

## ਪਹਿਲੀ ਉਦਾਸੀ

ਪਹਿਲੀ ਉਦਾਸੀ ਦਾ ਸਮਾਂ ਸੰਮਤ 1554 ਤੇ 1566 ਦੇ ਵਿਚਕਾਰ ਹੈ। ਏਸ ਉਦਾਸੀ ਵਿਚ ਉਹ ਪਹਿਲਾਂ ਏਮਨਾਬਾਦ ਪਹੁੰਚੇ, ਉਥੇ ਭਾਈ ਲਾਲੋ ਦੇ ਘਰ ਠਹਿਰੇ, ਖਾਣ-ਪੀਣ ਤੇ ਛੂਤ-ਛਾਤ ਦਾ ਭਰਮ ਮਿਟਾਇਆ। ਏਥੇ ਉਨ੍ਹਾਂ ਨੇ ਹਕੂਮਤ, ਤੇ ਜ਼ਾਤ-ਪਾਤ ਦੇ ਅਭਿਮਾਨ ਨਾਲ ਪਹਿਲੀ ਜ਼ਬਰਦਸਤ ਟੱਕਰ ਲਈ, ਤੇ ਆਪਣੇ ਆਤਮਕ ਬਲ ਦਾ ਤੇਜ ਅਜ਼ਮਾਇਆ।

ਏਮਨਾਬਾਦ ਵਿਚ ਇੱਕ ਚੰਗੇ ਕਿਰਤੀ ਲਾਲੋ ਤਰਖਾਣ ਦੀ ਬੜੀ ਸ਼ੋਭਾ ਸੀ। ਪਰ ਸਾਊ ਲੋਕ ਕਿਰਤੀਆਂ ਨੂੰ ਸੂਦਰ ਹੀ ਗਿਣਦੇ ਸਨ। ਗੁਰੂ ਜੀ ਉਹਦੇ ਘਰ ਚਲੇ ਗਏ। ਲਾਲੋ-ਪਰਵਾਰ ਨੂੰ ਚਾਅ ਚੜ੍ਹ ਗਿਆ, ਉਹ ਉੱਡਦੇ ਫਿਰਦੇ ਤੇ ਗੁਰੂ ਜੀ ਉਨ੍ਹਾਂ ਦੀ ਖਿੜੀ ਸਾਦਗੀ ਨੂੰ ਵੇਖ ਗਦਗਦ ਹੋ ਰਹੇ ਸਨ। ਲਾਲੋ-ਪਤਨੀ ਨੇ ਗੁਰੂ ਜੀ ਦੀ ਖ਼ਾਤਰਦਾਰੀ ਲਈ ਕੋਧਰੇ ਦੀ ਰੋਟੀ ਪਕਾਈ। ਇਹੀ ਸਭ ਤੋਂ ਚੰਗਾ ਅਨਾਜ ਓਸ ਵੇਲੇ ਉਹਨਾਂ ਦੇ ਘਰ ਵਿਚ ਹੈ ਸੀ। ਨਾਲੇ ਉਸ ਨੇ ਸਾਗ ਕੁੰਨੀ ਵਿਚ ਰਿਝਣੇ ਧਰ ਦਿੱਤਾ। ਲਾਲੋ ਦਾ ਸਾਦ-ਮੁਰਾਦਾ ਤੇ ਸਖਣਾ ਜਿਹਾ ਘਰ ਅਣਮਿਉਂਦੇ ਉਮਾਹ ਨਾਲ ਭਰ ਗਿਆ ਤੇ ਪਿਆਰ ਲੋਚਦੀਆਂ ਤੇ ਪਿਆਰ ਦੇਂਦੀਆਂ ਅੱਖਾਂ ਦੀ ਜੋਤ ਨਾਲ ਜਗਮਗ ਕਰਨ ਲੱਗ ਪਿਆ।

ਲਾਲੋ-ਪਤਨੀ ਕਦੇ ਚੁਲ੍ਹੇ ਦੀ ਅੱਗ ਵੇਖ ਤੇ ਕਦੇ ਕੁੰਨੀ ਵਿਚ ਡੋਈ ਫੇਰ ਆਉਂਦੀ, ਤੇ ਝਟ ਗੁਰੂ ਜੀ ਦੇ ਚਰਨਾਂ ਵਿਚ ਆ ਬਹਿੰਦੀ। ਉਨ੍ਹਾਂ ਦੀ ਬਾਣੀ ਦੀ ਭਾਵੇਂ ਉਹਨੂੰ ਚੰਗੀ ਸਮਝ ਨਾ ਆਉਂਦੀ, ਪਰ ਉਹ ਸ਼ਰਧਾ ਦੀ ਮੂਰਤ ਬਣੀ ਗੁਰੂ ਜੀ ਦੇ ਮੂੰਹ ਵਲ ਤੱਕੀ ਜਾਂਦੀ ਤੇ ਉਨ੍ਹਾਂ ਦੇ ਮੁਖਾਰਬਿੰਦ ਤੋਂ ਕੋਈ ਅੰਮ੍ਰਿਤ ਦੀ ਧਾਰਾ ਸਹਿਜੇ ਹੀ ਉਹਦੇ ਅੰਦਰ ਝਰਦੀ ਉਹਨੂੰ ਭਾਂਸਦੀ।

ਓਸੇ ਵੇਲੇ ਇੱਕ ਸਿਪਾਹੀ ਨੇ ਬੂਹਾ ਖੜਕਾਇਆ। ਸ਼ਹਿਰ ਦੇ ਹਾਕਮ ਮਲਿਕ ਭਾਗੋ ਨੇ ਦੇਵ-ਭੋਜ ਰਚਾਇਆ, ਤੇ ਦੂਰੋਂ ਨੇੜਿਓਂ ਸਾਧ ਸੰਤ ਤੇ ਤੱਪੋ ਤਪੀਸ਼ਰ ਬੁਲਾਏ ਹੋਏ ਸਨ। ਨਾਨਕ ਤੱਪੇ ਦਾ ਸ਼ਹਿਰ ਵਿਚ ਆਉਣਾ ਸੁਣ ਕੇ ਮਲਿਕ ਨੇ ਨਿਉਂਦਾ ਘਲਿਆ ਸੀ।

**"ਸ੍ਰੀਮਾਨ ਮਲਿਕ ਜੀ ਕੋਲੋਂ ਮੇਰੀ ਖਿਮਾ ਮੰਗਣੀ, ਇਹਨਾਂ ਭਲੇ ਲੋਕਾਂ ਨੇ ਮੇਰੇ ਲਈ ਪ੍ਰਸ਼ਾਦ ਤਿਆਰ ਕਰ ਲਿਆ ਏ।"**

ਸਿਪਾਹੀ ਨੂੰ ਏਸ ਤਰ੍ਹਾਂ ਆਖ ਕੇ ਗੁਰੂ ਜੀ ਲਾਲੋ ਤੇ ਲਾਲੋ-ਪਤਨੀ ਨਾਲ ਗੱਲੀਂ ਲੱਗ ਪਏ।

ਕੁਝ ਸਮੇਂ ਬਾਅਦ ਜਦੋਂ ਲਾਲੋ-ਪਤਨੀ ਕੋਧਰੇ ਦੀ ਰੋਟੀ ਉਤੇ ਸਾਗ ਧਰ ਕੇ ਗੁਰੂ ਜੀ ਨੂੰ ਦੇਣ ਦੀ ਤਿਆਰੀ ਕਰ ਰਹੀ ਸੀ, ਤਾਂ ਕਿਸੇ ਨੇ ਬੜੇ ਜ਼ੋਰ ਨਾਲ ਬੂਹਾ ਭੰਨਿਆ। ਉਹੋ ਸਿਪਾਹੀ ਫੇਰ ਅੰਦਰ ਆਇਆ — ਐਤਕੀਂ ਉਹਦੀ ਧੌਣ ਵਿਚ ਬੜਾ ਅਕੜਾ ਸੀ, ਤੇ ਹੱਥ ਵਿਚ ਫੜੀ ਉਹਦੀ ਲਾਠੀ ਭੋਏਂ ਨਹੀਂ ਸੀ ਟਿਕਦੀ।

**"ਹੁਣੇ ਮੇਰੇ ਨਾਲ ਚਲੋ — ਮਲਿਕ ਦਾ ਹੁਕਮ ਏ — ਉਹ ਬੜੇ ਨਾਰਾਜ਼ ਨੇ — ਤੁਸੀਂ ਕਮੀਂ ਲਾਲੋ ਦੀ ਰੋਟੀ ਮੰਨ ਲਈ, ਤੇ ਮਲਿਕ ਦਾ ਨਿਉਂਦਾ ਮੋੜ ਦਿੱਤੈ — ਦੇਵ-ਭੋਜ ਦਾ ਐਡਾ ਨਿਰਾਦਰ — ਹੁਣੇ ਤੁਰੋ — ਇੱਕ ਪਲ ਦੀ ਢਿੱਲ ਵੀ ਮੈਂ ਨਹੀਂ ਮੰਨਣੀ।"**

ਗੁਰੂ ਨਾਨਕ ਹੱਸ ਪਏ, ਉਠ ਖਲੋਤੇ, ਤੇ ਲਾਲੋ-ਪਤਨੀ ਦੇ ਹੱਥੋਂ ਇੱਕ ਰੋਟੀ ਉਤੇ ਸਾਗ ਧਰਾ ਤੇ ਦੂਜੀ ਰੋਟੀ ਉਹਦੇ ਉਤੇ ਰਖ, ਉਨ੍ਹਾਂ ਪਰਨੇ ਦੇ

ਇੱਕ ਪਾਸੇ ਬੰਨ੍ਹ ਲਈਆਂ, ਤੇ ਪਰਨਾ ਮੋਢੇ ਉਤੇ ਲਟਕਾ ਉਹ ਸਿਪਾਹੀ ਦੇ ਨਾਲ ਤੁਰ ਪਏ।

ਰਾਹ ਵਿਚ ਗੁਰੂ ਜੀ ਨੂੰ ਕਈ ਮਾਵਾਂ ਇਹ ਸ਼ਿਕਾਇਤ ਕਰਦੀਆਂ ਮਿਲੀਆਂ, ਕਿ ਉਹਨਾਂ ਦੇ ਬੱਚਿਆਂ ਨੂੰ ਅੱਜ ਦੁੱਧ ਨਹੀਂ ਮਿਲਣਾ, ਮਲਿਕ ਦੇ ਸਿਪਾਹੀ ਦੇਵ-ਭੋਜ ਲਈ ਸਾਰਾ ਦੁੱਧ ਲੈ ਗਏ ਨੇ। ਕਈ ਕਿਸਾਨਾਂ ਜ਼ਾਰੀ ਕੀਤੀ ਕਿ ਬੀਜ ਲਈ ਰਖੀ ਕਣਕ ਵੀ ਦੇਵ-ਭੋਜ ਲਈ ਚਲੀ ਗਈ ਏ, ਪੈਲੀਆਂ ਅਣਬੀਜੀਆਂ ਰਹਿ ਜਾਣਗੀਆਂ। ਡੰਗਰਾਂ ਨੂੰ ਪੂਰੇ ਪੱਠੇ ਨਹੀਂ ਪੈਣੇ, ਗਭਰੂ ਮੁੰਡਿਆਂ ਨੂੰ ਦੇਵ-ਭੋਜ ਵਿਚ ਸੇਵਾ ਲਈ ਲੈ ਗਏ ਨੇ।

ਦੇਵ-ਭੋਜ ਦਾ ਦੈਵੀ ਦਾਤਾ, ਮਲਿਕ ਭਾਗੋ, ਗੁੱਸੇ ਨਾਲ ਦੈਂਤ ਬਣਿਆ ਬੈਠਾ ਸੀ। ਗੁਰੂ ਜੀ ਅਡੋਲ ਤੇ ਸ਼ਾਂਤ, ਰੋਟੀ ਵਾਲਾ ਪਰਨਾ ਹੱਥ ਵਿਚ ਫੜੀ ਉਹਦੇ ਸਾਹਮਣੇ ਖੜੋਤੇ ਸਨ। ਸੰਤ ਮਹਾਤਮਾ ਪੰਗਤ ਵਿਚ ਬੈਠੇ ਪ੍ਰਸ਼ਾਦ ਪਾ ਰਹੇ ਸਨ।

**"ਵੇਖ, ਕਿਥੋਂ ਕਿਥੋਂ ਤਪੀ ਤਪੀਸ਼ਰ, ਮੁਨੀ ਮੁਨੀਸ਼ਰ ਆਏ ਭੋਜਨ ਪਾ ਰਹੇ ਨੇ, ਸੁਣਿਆ ਸੀ, ਤੂੰ ਵੀ ਕੋਈ ਤੱਪਾ ਏਂ — ਮੈਂ ਬੁਲਾ ਘਲਿਆ, ਪਰ ਤੂੰ ਮੇਰੇ ਇੱਕ ਕੰਮੀਂ ਦੇ ਘਰ ਬਹਿ ਕੇ ਮੇਰਾ ਏਡਾ ਨਿਰਾਦਰ ਕਰ ਦਿਤਾ!"**

ਮਲਿਕ ਭਾਗੋ ਬੜਾ ਕਹਿਰਵਾਨ ਸੀ।

ਗੁਰੂ ਜੀ ਨੇ ਪਰਨੇ ਵਿਚੋਂ ਕੱਢ ਕੇ ਰੋਟੀ ਇਕ ਹੱਥ ਵਿਚ ਫੜ ਲਈ, ਤੇ ਆਖਿਆ :

**"ਇਹ ਰੋਟੀ ਦੋ ਸੁਚੱਜੇ ਕਾਮਿਆਂ ਨੇ ਘਰ ਆਏ ਪ੍ਰਾਹੁਣੇ ਦੇ ਚਾਅ ਵਿਚ ਪਕਾਈ, ਅਤਿਥੀ-ਸੁਆਗਤ ਦਾ ਬੜਾ ਅਪਮਾਨ ਹੁੰਦਾ, ਜੇ ਮੈਂ ਓਸ ਆਪ-ਮੁਹਾਰੇ ਚਾਅ ਤੋਂ ਬੇਮੁਖ ਹੋ ਜਾਂਦਾ।"**

ਮਲਿਕ ਆਪਣਾ ਗ਼ਜਬ ਮਸਾਂ ਹੀ ਠਲ੍ਹ ਰਿਹਾ ਸੀ :

**"ਬੇ-ਮੁਖ ਹੋ ਜਾਂਦਾ — ਇਕ ਸ਼ੂਦਰ ਦੇ ਅਪਵਿਤਰ ਪਕਵਾਨ ਤੋਂ !!...... ਤੇ ਦੇਵ-ਭਜ ਦਾ ਅਪਮਾਨ ਤੂੰ ਕਰ ਦਿਤਾ!"**

ਕੋਲੋਂ ਦੀ ਇਕ ਵਰਤਾਵਾ ਦੋ ਲੁਚੀਆਂ ਉਤੇ ਧਰਿਆ ਕੜਾਹ ਕਿਸੇ

ਬਿਹੰਗਮ ਨੂੰ ਦੇਣ ਜਾ ਰਿਹਾ ਸੀ। ਗੁਰੂ ਜੀ ਨੇ ਦੂਜਾ ਹੱਥ ਵਧਾ ਕੇ ਉਹਦੇ ਕੋਲੋਂ ਫੜ ਲਿਆ ਤੇ ਆਪਣਾ ਲਹਿਜਾ ਤੇ ਆਪਣੇ ਚਿਹਰੇ ਦਾ ਪ੍ਰਭਾਵ ਪ੍ਰਭਤਾ-ਪੂਰਨ ਬਣਾ ਕੇ ਆਖਿਆ :

**"ਸ੍ਰੀਮਾਨ ਜੀ, ਇਹ ਤੁਸੀਂ ਸਮਝਦੇ ਹੋ, ਤੁਹਾਡਾ ਘਿਓ-ਚੋਂਦਾ ਲੁੱਚੀ ਕੜਾਹ ਹੈ, ਤੇ ਇਹ ਮੇਰੇ ਦੂਜੇ ਹੱਥ ਵਿਚ ਮੈਲਾ ਪਾਣੀ ਚੋਂਦਾ ਰੋਟੀ-ਸਾਗ ਹੈ। ਪਰ ਜੇ ਤੁਸੀਂ ਮੇਰੇ ਨਾਲ ਹੁੰਦੇ, ਤੇ ਉਹ ਸਭ ਕੁਝ ਸੁਣਦੇ ਜੋ ਮੈਂ ਤੁਹਾਡੇ ਭਵਨ ਵਲ ਆਉਂਦਿਆਂ ਸੁਣਿਆਂ ਹੈ, ਤਾਂ ਏਸ ਲੁਚੀ ਕੜਾਹ ਵਿਚੋਂ ਉਹ ਲਹੂ ਤ੍ਰਿਪਦਾ ਤੁਸੀਂ ਵੇਖਦੇ, ਜਿਹੜਾ ਲਹੂ ਅੱਜ ਤੁਹਾਡੇ ਦੇਵ-ਭੋਜ ਕਾਰਣ ਬੱਚਿਆਂ, ਬੁੱਢਿਆਂ ਦਾ ਘਟ ਗਿਆ ਹੈ — ਤੇ ਵੇਖੋ, ਮੇਰੇ ਏਸ ਹੱਥ ਵਿਚ ਫੜੀ ਕਿਰਤ ਕਮਾਈ ਵਿਚੋਂ ਚਾਈਂ ਚਾਈਂ ਪਕਾਈ ਰੋਟੀ ਵਲ — ਮੈਲਾ ਪਾਣੀ ਨਹੀਂ ਨੇਕ ਕਮਾਈ ਦਾ ਚਿੱਟਾ ਦੁਧ ਤ੍ਰਿਪ ਰਿਹੈ।"**

ਮਲਿਕ ਭਾਗੋ ਗੁਰੂ ਜੀ ਦੇ ਆਗਿਆ-ਸੂਚਕ ਜਲਾਲੀ ਚਿਹਰੇ ਵਲ ਵੇਖਦਾ ਕਿਸੇ ਸਰਾਪ ਦੇ ਡਰੋਂ ਭੈਭੀਤਾ ਹੋ ਰਿਹਾ ਸੀ, ਤੇ ਉਸ ਮਾਨਸਕ ਅਵਸਥਾ ਵਿਚ ਉਹਨੂੰ ਸਚੀਂ ਮੁਚੀਂ ਲੁੱਚੀ-ਕੜਾਹ ਵਿਚੋਂ ਲੋਕਾਂ ਦਾ ਲਹੂ ਤ੍ਰਿਪਦਾ, ਤੇ ਕੋਧਰੇ ਦੀ ਰੋਟੀ-ਸਾਗ ਵਿਚੋਂ ਮਾਨਵੀ ਮਿਹਰ ਦਾ ਦੁੱਧ ਤ੍ਰਿਪਦਾ ਦਿਸਿਆ, ਤੇ ਉਹ ਸਿਘਾਸਣ ਤੋਂ ਉਠ ਕੇ ਗੁਰੂ ਜੀ ਦੇ ਚਰਨ ਪਰਸਣ ਲੱਗ ਪਿਆ।

ਤੇਰਾਂ ਵਰ੍ਹੇ ਗੁਰੂ ਜੀ ਦੇਸ਼ਾਟਨ ਕਰਦੇ ਰਹੇ। ਓਸ ਸਮੇਂ ਦੀ ਮੁਸਾਫ਼ਰਤ ਵਿਚ ਸਾਧਨ ਬੜੇ ਥੋੜੇ ਸਨ। ਏਨੇ ਰਟਨ ਲਈ ਫ਼ੌਲਾਦੀ ਇੱਛਾ-ਸ਼ਕਤੀ ਦੇ ਨਾਲ ਫ਼ੌਲਾਦੀ ਸਰੀਰ ਦੀ ਵੀ ਲੋੜ ਹੁੰਦੀ ਹੈ। ਓਸ ਉਮਰ ਵਿਚ ਗੁਰੂ ਜੀ ਲਿਸ਼ਕਵੀਂ ਸਿਹਤ ਤੇ ਦਿਲ-ਜਿੱਤਦੇ ਜਲਾਲ ਦਾ ਰੂਪ ਸਨ।

ਉਹ ਹਰਦਵਾਰ ਗਏ। ਉਥੇ ਉਨ੍ਹਾਂ ਤਰ੍ਹਾਂ ਤਰ੍ਹਾਂ ਦੇ ਬੇਅਰਥ ਕਰਮ-ਕਾਂਡਾਂ ਵਿਚ ਲੋਕਾਂ ਨੂੰ ਆਪਣਾ ਕੀਮਤੀ ਸਮਾਂ ਤੇ ਧਨ ਨਸ਼ਟ ਕਰਦਿਆਂ ਵੇਖਿਆ। ਸਰਲ ਸਿੱਧੇ ਲੋਕਾਂ ਨੂੰ ਮਿਥਿਹਾਸਕ ਕਥਾਵਾਂ ਸੁਣਾ ਸੁਣਾ ਮਾਨਸਕ ਭੁਲ-ਭੁਲਾਈਆਂ ਵਿਚ ਔਝੜ ਪਾਣ ਵਾਲੇ ਪਾਂਧੇ ਪ੍ਰੋਹਤਾਂ ਤੇ ਜੋਗੀਆਂ ਜੁਗੀ-

ਸ਼ਰਾਂ ਨਾਲ ਉਨ੍ਹਾਂ ਵਿਚਾਰ ਵਟਾਂਦਰਾ ਕੀਤਾ।

ਉਥੇ ਉਨ੍ਹਾਂ ਵੇਖਿਆ ਕਿ ਲੋਕੀ ਗੰਗਾ ਵਿਚ ਅਸ਼ਨਾਨ ਕਰਦਿਆਂ ਚੜ੍ਹਦੇ ਸੂਰਜ ਵਲ ਮੂੰਹ ਕਰ ਕੇ ਪਾਣੀ ਸੁੱਟਦੇ ਸਨ। ਗੁਰੂ ਜੀ ਨੂੰ ਉਨ੍ਹਾਂ ਦੇ ਮੰਤਵ ਦਾ ਪਤਾ ਤਾਂ ਸੀ, ਪਰ ਕਿਸੇ ਸਚਿਆਈ ਨੂੰ ਉਘਾੜਣ ਦਾ ਉਨ੍ਹਾਂ ਦਾ ਆਪਣਾ ਹੀ ਵਿਚਿਤਰ ਢੰਗ ਸੀ। ਪੁਛਣ ਲਗੇ ਕਿ ਇਉਂ ਕਾਹਦੇ ਲਈ ਕੀਤਾ ਜਾਂਦਾ ਹੈ, ਦਸਿਆ ਗਿਆ ਕਿ ਆਪਣੇ ਸਵਰਗੀ ਪਿਤ੍ਰਾਂ ਨੂੰ ਭੇਟਾ ਚਾੜ੍ਹੀ ਜਾ ਰਹੀ ਹੈ।

ਗੁਰੂ ਜੀ ਬੜੇ ਖ਼ੁਸ਼ ਹੋਏ ਤੇ ਉਲਟੇ ਪਾਸੇ ਮੂੰਹ ਕਰ ਕੇ ਓਸੇ ਤਰ੍ਹਾਂ ਛੱਟੇ ਸੁੱਟਣ ਲੱਗ ਪਏ। ਪੁਛਿਆ ਗਿਆ: "ਇਉਂ ਕਿਉਂ?" ਗੁਰੂ ਜੀ ਨੇ ਯਕੀਨੀ ਜਿਹਾ ਮੂੰਹ ਬਣਾ ਕੇ ਆਖਿਆ: ਪੰਜਾਬ ਵਿਚ ਆਪਣੀਆਂ ਪੈਲੀਆਂ ਨੂੰ ਪਾਣੀ ਭੇਜ ਰਿਹਾ ਹਾਂ — ਸੁਣਿਐ, ਉਥੇ ਮੀਂਹ ਨਹੀਂ ਵਰ੍ਹਿਆ।"

ਸੁਣਨ ਵਾਲੇ ਹੱਸ ਪਏ, "ਤਿੰਨ ਸੌ ਕੋਹਾਂ ਉਤੇ ਤੇਰੇ ਛਿੱਟੇ ਕਿਵੇਂ ਪਹੁੰਚਣਗੇ?" ਗੁਰੂ ਜੀ ਨੇ ਸੁਭਾਵਕ ਹੀ ਉੱਤਰ ਦਿਤਾ, "ਜਿਵੇਂ ਤੁਹਾਡੇ ਛਿੱਟੇ ਕਰੋੜਾਂ ਕੋਹਾਂ ਉਤੇ ਸੂਰਜ ਲੋਕ ਵਿਚ ਪਹੁੰਚ ਜਾਣਗੇ।"

ਕਈਆਂ ਦੇ ਮਨਾਂ ਵਿਚ ਫੋਕੇ ਕਰਮ-ਕਾਂਡ ਦੀ ਨਿਹਫਲਤਾ ਦਾ ਯਕੀਨ ਬਹਿ ਗਿਆ।

ਕੰਦ ਮੂਲ ਚੁਣ ਕੇ ਖਾਣ ਵਾਲਿਆਂ, ਬਣਾਂ ਵਿਚ ਜਾ ਕੇ ਵਾਸਾ ਕਰਨ ਵ ਲਿਆਂ, ਭਗਵਾ ਭੇਸ ਕਰਨ ਤੇ ਪਿੰਡੇ ਉਤੇ ਸੁਆਹ ਮਲੀ ਰਖਣ ਵਾਲਿਆਂ, ਜੋਗੀ ਸਨਿਆਸੀ ਅਖਵਾਣ ਵਾਲਿਆਂ ਨਾਲ ਵਾਰਤਾਲਾਪ ਕਰਦਿਆਂ ਉਹਨਾਂ ਜਪ ਤਪ, ਤਿਆਗ, ਪੂਜਾ ਪਾਠ ਤੇ ਸਚੇ ਸਿਮਰਨ ਸੰਬੰਧੀ ਆਪਣੀ ਮਨੋਹਰ ਬਾਣੀ ਰਾਹੀਂ ਆਪਣੇ ਵਿਚਾਰ ਉਹਨਾਂ ਅਗੇ ਰਖੇ। (ਸਿਰੀ ਰਾਗ ਅਸ਼ਟਪਦੀ 1-6 : ਸੋਰਠ-5-6; 4,9; ਗੁਜਰੀ. 1-2)

**"ਅਸੀਂ ਤੀਰਥਾਂ ਤੇ ਵਾਸਾ ਕਰ ਲਈਏ, ਮੰਤਰ ਜਪੀਏ, ਤਪ ਤੇ ਸੰਜਮ ਸਾਧੀਏ। ਦਾਨ ਅਤੇ ਹੋਰ ਚੰਗੇ ਕੰਮ ਕਰੀਏ, ਪਰ ਬਿਨਾ ਸੱਚੇ ਨਾਲ ਪ੍ਰੇਮ ਕੀਤੇ ਉਹ ਕਿਸ ਕੰਮ, ਜੋ ਵੀ ਮਨੁੱਖ ਬੀਜੇਗਾ ਓਹੋ ਵਢੇਗਾ। ਗੁਣ ਧਾਰਨ ਕੀਤੇ ਬਿਨਾ ਜਨਮ ਬਿਰਥਾ ਹੈ।"**

"ਔਗਣ ਛਡੋ ਤੇ ਗੁਣਾਂ ਪਿਛੇ ਦੌੜੋ, ਜੋ ਪਾਪ ਕਮਾ ਰਹੇ ਹਨ ਉਹ ਪਛਤਾਣਗੇ। ਆਤਮਕ ਜੀਵਨ ਦੀ ਨੀਂਹ ਸਦਾਚਾਰਕ ਜੀਵਨ ਹੈ। ਸੱਚੇ ਭਾਂਡੇ ਵਿਚ ਹੀ ਸੱਚ ਸਮਾ ਸਕਦਾ ਹੈ, ਪਰ ਵਿਰਲੇ ਹਨ ਜਿਨ੍ਹਾਂ ਦਾ ਆਚਾਰ ਸੁੱਚਾ ਹੈ।"

"ਅੰਦਰ ਲੋਭ ਦੀ ਮੈਲ ਹੈ, ਤੇ ਬਹੁਤਾ ਝੂਠ ਜੀਭ ਪੁਰ ਹੈ। ਬਾਹਰੋਂ ਅਸ਼ਨਾਨ ਦਾ ਕੀ ਲਾਭ। ਬਾਹਰਲੇ ਠਾਕਰਾਂ ਨੂੰ ਅਸ਼ਨਾਨ ਕਰਾਉਣ ਦੀ ਲੋੜ ਨਹੀਂ, ਆਪਣੇ ਮਨ ਨੂੰ ਸਾਫ਼ ਕਰੋ। ਆਪਣੀ ਆਤਮਾ ਨੂੰ ਸਾਰੀ ਮੈਲ ਤੋਂ ਸਾਫ਼ ਕਰਨ ਤੇ ਤੈਨੂੰ ਮੁਕਤੀ ਦਾ ਰਾਹ ਲੱਭੇਗਾ।"

"ਕਿਸੇ ਧਰਮ ਦਾ ਬਾਣਾ ਤੇ ਚਿੰਨ੍ਹ ਤਦੋਂ ਹੀ ਲਾਭਦਾਇਕ ਹਨ ਜਦੋਂ ਉਹਨਾਂ ਦਾ ਭਾਵ ਸਮਝੀਏ। ਜਦੋਂ ਅਸੀਂ ਇਹ ਸਮਝਣ ਲਗ ਪਈਏ ਕਿ ਸਾਡੇ ਬਾਣੇ ਤੇ ਧਰਮ-ਚਿੰਨ੍ਹਾਂ ਵਿਚ ਕੋਈ ਪਦਾਰਥਕ ਗੁਣ ਜਾਂ ਜਾਦੂ ਹੈ, ਤਾਂ ਉਹ ਇਹ ਕੰਮ ਕਰਦੇ ਹਨ, ਕਿ ਨਿਰੰਕਾਰ ਨੂੰ ਸਾਥੋਂ ਲੁਕਾ ਦੇਣ ਅਤੇ ਅਮਲੀ ਤੌਰ ਤੇ ਸਾਨੂੰ ਨਾਸਤਕ ਬਣਾ ਦੇਣ।"

(ਬਾਣੀ ਦਾ ਅਨੁਵਾਦ — ਭਾਈ ਸਾਹਿਬ ਭਾਈ ਜੋਧ ਸਿੰਘ)

ਏਸ ਯਾਤਰਾ ਦੇ ਸਮੇਂ ਵਿਚ ਗੁਰੂ ਜੀ ਦਿੱਲੀ, ਕਾਂਸ਼ੀ ਆਦਿਕ ਅਸਥਾਨਾਂ ਵਿਚ ਮਨੁੱਖੀ ਧਰਮ ਦਾ ਪਰਚਾਰ ਕਰਦੇ ਹੋਏ ਗਯਾ ਜੀ ਪਹੁੰਚੇ, ਜਿਥੇ ਪਿੰਡ ਦਾਨ ਆਦਿਕ ਕਰਮਾਂ ਦੀ ਨਿਹਫਲਤਾ ਪ੍ਰਤਖ ਕਰਾਈ। ਜਗਨ ਨਾਥ ਪਹੁੰਚ ਕੇ ਸਿਰਜਣਹਾਰ ਦੀ ਗਗਨਾਂ ਵਿਚ ਹੋ ਰਹੀ ਆਰਤੀ ਦਾ ਉਦੇਸ਼ ਦਿਤਾ।

ਮੰਦਰ ਦੇ ਬੰਦ ਕਮਰੇ ਵਿਚ ਜੋਤਾਂ ਜਗ ਰਹੀਆਂ ਸਨ, ਧੂਫ ਧੁਖ ਰਹੇ ਸਨ, ਫੁੱਲ ਸੁਟੇ ਜਾ ਰਹੇ ਸਨ, ਉਪਾਸ਼ਕ ਸਿਰ ਫੇਰ ਫੇਰ ਮੰਤਰ ਉਚਾਰਨ ਕਰ ਰਹੇ ਸਨ, ਜੋਤਾਂ ਦਾ ਧੂੰਆਂ ਹੱਥਾਂ ਦੀਆਂ ਤਲੀਆਂ ਵਿਚ ਇਕੱਠਾ ਕਰਦੇ ਮੂੰਹਾਂ ਉਤੇ ਮਲ ਰਹੇ ਸਨ। ਘੁਟਿਆ ਘੁਟਿਆ ਵਾਤਾਵਰਣ ਸੀ, ਕਿਉਂਕਿ ਮੂੰਹੋਂ ਨਿਕਲੇ ਸੰਸਕ੍ਰਿਤ ਸ਼ਬਦ ਦਿਲ ਵਿਚ ਕੋਈ ਸੁਰ ਨਹੀਂ ਸਨ ਟੁਣਕਾ ਰਹੇ। ਆਰਤੀ ਦਾ ਭੋਗ ਪਿਆ, ਤਾਂ ਗੁਰੂ ਜੀ ਨੇ ਸਨਿਮਰ ਸੁਝਾਓ ਦਿਤਾ ਕਿ

ਘੜੀ ਪਲ ਬਾਹਰ ਨਿਕਲ ਕੇ ਇਕ ਅਦਭੁਤ ਹੁੰਦੀ ਆਰਤੀ ਜੇ ਸੁਣ ਲਈ ਜਾਏ ? ਕਈ ਉਤਸਕ ਸ਼ਰਧਾਲੂ ਗੁਰੂ ਜੀ ਦੇ ਨਾਲ ਬਾਹਰ ਨਿਕਲ ਆਏ, ਤਾਂ ਗੁਰੂ ਜੀ ਨੇ ਮਸਤਾਨੀ ਸੁਰ ਵਿਚ ਗੰਵਿਆ :—

ਗਗਨ ਮੈ ਥਾਲ ਰਵਿ ਚੰਦੁ
ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥

ਧੂਪ ਮਲਿਆਨਲ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ ॥

ਕੈਸੀ ਆਰਤੀ ਹੋਇ
ਭਵਖੰਡਨਾ ਤੇਰੀ ਆਰਤੀ ॥

ਅਨਹਤਾ ਸਬਦ ਵਾਜੰਤ ਭੇਰੀ ॥ 1 ॥ ਰਹਾਉ ॥

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ
ਸਹਸ ਮੂਰਤ ਨਨਾ ਏਕ ਤੋਹੀ ॥

ਸਹਸ ਪਦ ਬਿਮਲ ਨਨ ਏਕ ਪਦ ਗੰਧ
ਬਿਨ ਸਹਸ ਤਵ ਗੰਧ ਇਵ ਚਲਤ ਮੋਹੀ ॥ 2 ॥

ਸਭਿ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥

ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸ ਭਾਵੈ ਸੁ ਆਰਤੀ ਹੋਇ ॥ 3 ॥

ਹਰ ਚਰਣ ਕਮਲ ਮਕਰੰਦ ਲੋਭਿਤ
ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥

ਕ੍ਰਿਪਾ ਜਲ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੇ ਨਾਮਿ ਵਾਸਾ ॥ 4 ॥ 1 ॥ 7 ॥ 9 ॥

( ਅਸਮਾਨ ਰੂਪੀ ਥਾਲ ਵਿਚ ਸੂਰਜ ਚੰਦ ਦੀਵੇ ਧਰੇ ਹਨ,
ਵਿਚ ਤਾਰਿਆਂ ਦੇ ਮੋਤੀ ਜੜੇ ਹਨ ।
ਚੰਦਨ ਦੀ ਸੁਗੰਧੀ ਤੇਰਾ ਧੂਪ ਹੈ, ਹਵਾ ਚਉਰ ਕਰਦੀ ਹੈ,
ਸਾਰੀ ਹਰਿਆਵਲ ਤੇਰੀ ਪੂਜਾ ਲਈ ਫੁਲ ਖਿੜੇ ਹਨ ।
ਹੇ ਡਰ ਭਉ ਦੇ ਖੰਡਨਹਾਰੇ
ਕਿਹੋ ਜਿਹੀ ਤੇਰੀ ਆਰਤੀ ਹੋ ਰਹੀ ਹੈ !
ਆਤਮ ਮੰਡਲ ਦਾ ਸੰਗੀਤ ਤੇਰੀ ਪੂਜਾ ਲਈ ਨਗਾਰਾ ਵੱਜ ਰਿਹਾ ਹੈ ।
ਤੇਰੇ ਹਜ਼ਾਰ ਨੇਤਰ ਹਨ, ਪਰ ਫੇਰ ਵੀ ਤੇਰਾ ਕੋਈ ਨੇਤਰ ਨਹੀਂ,
ਤੇਰੇ ਹਜ਼ਾਰ ਰੂਪ ਹਨ, ਪਰ ਫੇਰ ਵੀ ਤੇਰਾ ਕੋਈ ਰੂਪ ਨਹੀਂ ।
ਤੇਰੇ ਹਜ਼ਾਰ ਪਵਿਤਰ ਚਰਨ ਹਨ,
ਪਰ ਅਸਲ ਵਿਚ ਇਕ ਵੀ ਤੇਰਾ ਪੈਰ ਨਹੀਂ ।
ਭਾਵੇਂ ਤੇਰੇ ਹਜ਼ਾਰ ਨੱਕ ਹਨ, ਫੇਰ ਵੀ ਤੂੰ ਨੱਕ ਤੋਂ ਬਿਨਾ ਹੈ ।
ਇਹ ਤੇਰੀਆਂ ਹੈਰਾਨ ਕਰਨ ਵਾਲੀਆਂ ਸਿਫ਼ਤਾਂ ਨੇ ਮੈਨੂੰ ਮੋਹ ਲਿਐ,
ਸਾਰਿਆਂ ਵਿਚ ਇੱਕੋ ਤੇਰੀ ਜੋਤ ਹੈ,
ਤੇਰੇ ਹੀ ਚਾਨਣ ਨਾਲ ਸਭ ਵਿਚ ਚਾਨਣ ਹੁੰਦੈ ।
ਗੁਰੂ ਦੀ ਸਿਖਿਆ ਨਾਲ ਇਹ ਜੋਤ ਪਰਗਟ ਹੋਈ,
ਜਿਹੜੀ ਆਰਤੀ ਤੈਨੂੰ ਭਾਵੇ ਉਹੀ ਸੱਚੀ ਆਰਤੀ ਹੈ ।
ਤੇਰੇ ਚਰਨ-ਕਮਲਾਂ ਦੇ ਅੰਮ੍ਰਿਤ ਰਸ ਨਾਲ ਮੇਰਾ ਮਨ ਲੁਭਾਇਆ ਗਿਆ ਹੈ ।
ਹਮੇਸ਼ਾ ਮੈਨੂੰ ਇਹਨਾਂ ਚਰਨਾਂ ਦੀ ਪਿਆਸ ਰਹਿੰਦੀ ਹੈ ।
ਆਪਣੀ ਕਿਰਪਾ ਦਾ ਜਲ ਨਾਨਕ ਪਪੀਹੇ ਨੂੰ ਦੇਹ,
ਜਿਸ ਕਰਕੇ ਤੇਰੇ ਨਾਮ ਵਿਚ ਉਹਦਾ ਵਾਸਾ ਹੋ ਜਾਏ । )

ਨਾਨਕ-ਬਾਣੀ ਦਾ ਇਹ ਮਕਰੰਦ (ਫੁੱਲਾਂ ਦੇ ਵਿਚ ਜੋ ਮਿਠਾ ਰਸ ਸ਼ਹਿਦ ਹੁੰਦਾ ਹੈ) ਸ਼ਬਦ ਸੁਹਜ, ਸਾਹਿਤ, ਕਲਾ, ਸ਼ਰਧਾ, ਪ੍ਰੀਤੀ ਤੇ ਕੋਮਲਤਾ ਦਾ ਸ਼ਾਹਕਾਰ ਹੈ ।

ਪ੍ਰਸਿਧ ਧਾਰਮਕ ਤੀਰਥਾਂ ਉਤੇ ਫਿਰਦੇ, ਇਹ ਨਹੀਂ ਕਿ ਉਹ ਦੂਜਿਆਂ ਨੂੰ ਸਿਖਾਣ ਹੀ ਜਾਂਦੇ ਸਨ, ਉਹ ਬਹੁਤ ਕੁਝ ਆਪ ਵੀ ਸਿਖਦੇ ਸਨ । ਇਹਨਾਂ ਯਾਤਰਾਵਾਂ ਨੇ ਉਨ੍ਹਾਂ ਨੂੰ ਏਨਾ ਤਜਰਬਾ ਤੇ ਏਨਾ ਗਿਆਨ ਦਿਤਾ, ਕਿ ਜਿਥੇ ਬਹਿੰਦੇ ਉਹ ਥਾਨ ਸੁਹਾਵਾ ਹੋ ਜਾਂਦਾ । ਜਿਦ੍ਹੇ ਨਾਲ ਗੱਲ ਕਰਦੇ,

ਉਹਦਾ ਯਕੀਨ ਬੱਝ ਜਾਂਦਾ। ਠੱਗ ਤੇ ਆਦਮਖ਼ੋਰ ਵੀ ਉਨ੍ਹਾਂ ਦਾ ਅਸਰ ਪਰਵਾਨ ਕਰ ਲੈਂਦੇ, ਕਿਸੇ ਕਰਾਮਾਤੀ ਸ਼ਕਤੀ ਕਰਕੇ ਨਹੀਂ; ਤਜਰਬਾ, ਸੂਝ ਤੇ ਜਿਗਰੀ ਹਮਦਰਦੀ ਇਹੋ ਜਿਹੀ ਇਕ ਬਿਜਲੀ-ਰੌ ਪੈਦਾ ਕਰ ਦੇਂਦੇ ਹਨ, ਕਿ ਜਿਹੜੇ ਹਿਰਦੇ ਨਾਲ ਵੀ ਇਹਦਾ ਸੰਜੋਗ ਹੋ ਜਾਏ, ਉਹਦੀਆਂ ਸੁੱਤੀਆਂ ਕਲਾਂ ਜਾਗ ਪੈਂਦੀਆਂ ਹਨ। ਸਫ਼ਰ ਤੇ ਸੰਗਤ ਗਿਆਨ ਦੇ ਭੰਡਾਰੇ ਹਨ।

ਸੰਮਤ 1561 ਵਿਚ ਇਕ ਵਾਰੀ ਉਹ ਥੋੜੇ ਸਮੇਂ ਲਈ ਘਰ ਵੀ ਫੇਰਾ ਪਾ ਗਏ ਸਨ। ਓਦੋਂ ਉਨ੍ਹਾਂ ਕਰਤਾਰਪੁਰ ਆਬਾਦ ਕੀਤਾ। ਏਥੇ ਉਨ੍ਹਾਂ ਆਪਣੇ ਜੀਵਨ ਦੇ ਪਿਛਲੇ ਵਰ੍ਹੇ ਆਪਣੇ ਇਲਾਕੇ ਦੇ ਲੋਕਾਂ ਦੀ ਸੰਗਤ ਵਿਚ ਗੁਜ਼ਾਰਨ ਦਾ ਸੰਕਲਪ ਬਣਾਇਆ ਸੀ। ਸੰਮਤ 1566 ਵਿਚ ਉਹ ਆਪਣੀ ਪਹਿਲੀ ਯਾਤਰਾ ਮੁਕਾ ਕੇ ਕਰਤਾਰਪੁਰ ਮੁੜ ਆਏ।

## ਦੂਜੀ ਉਦਾਸੀ

ਆਪਣੇ ਪਰਵਾਰ ਵਲੋਂ, ਹੋਰਨਾਂ ਸੰਤਾਂ ਮਹਾਤਮਾਵਾਂ ਵਾਂਗ, ਉਹ ਕਦੇ ਬੇਪਰਵਾਹ ਨਹੀਂ ਸਨ ਹੋਏ। ਸਭ ਦੇ ਸੁਖ ਸਿਖਿਆ ਦਾ ਪੂਰਾ ਖ਼ਿਆਲ ਰਖਦੇ ਸਨ। ਸ੍ਰੀ ਚੰਦ ਹੁਣ ਸਿਆਣੇ ਹੁੰਦੇ ਜਾ ਰਹੇ ਸਨ। ਉਨ੍ਹਾਂ ਦੀਆਂ ਰੁਚੀਆਂ ਧਾਰਮਕ ਤੇ ਪਰਸੁਆਥੀ ਹੁੰਦੀਆਂ ਜਾਂਦੀਆਂ ਸਨ।

ਗੁਰੂ ਜੀ ਇਕ ਵਰ੍ਹਾ ਕਰਤਾਰਪੁਰ ਵਿਚ ਸਾਰਿਆਂ ਕੋਲੋਂ ਖ਼ੁਸ਼ੀ ਲੈਂਦੇ ਤੇ ਸਾਰਿਆਂ ਨੂੰ ਖ਼ੁਸ਼ੀ ਦੇਂਦੇ, ਤੇ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਫੇਰ ਇਸ ਮਹਾਨ ਬੰਦੀ-ਛੋੜ ਜਗਤ-ਗੁਰੂ ਨੇ ਸੰਮਤ 1567 ਵਿਚ, ਆਪਣੇ ਪ੍ਰਸੰਨ ਪਰਵਾਰ ਦਾ ਸਾਥ ਛਡ ਕੇ ਦਖਣ ਵਲ ਦੇ ਪਾਸੇ ਦੀ ਯਾਤਰਾ ਆਰੰਭੀ। ਏਸ ਯਾਤਰਾ ਸਮੇਂ ਗੁਰੂ ਜੀ ਭਾਈ ਮਰਦਾਨੇ ਨੂੰ ਕਰਤਾਰਪੁਰ ਹੀ ਛਡ ਗਏ, ਤਾਂ ਜੋ ਉਹ ਸੰਗਤਾਂ ਨੂੰ ਰੋਜ਼ਾਨਾ ਕੀਰਤਨ ਕਰ ਕੇ ਸੁਣਾਇਆ ਕਰੇ। ਭਾਈ ਸੈਦੋ, ਤੇ ਭਾਈ ਸੀਹੋ, ਦੋ ਜੱਟ ਸਿਖ ਉਨ੍ਹਾਂ ਦੇ ਨਾਲ ਗਏ।

ਜਨਮ ਸਾਖੀਆਂ ਵਿਚ ਥਾਂ-ਪ੍ਰ-ਥਾਂ ਗੁਰੂ ਜੀ ਦੇ ਕੌਤਕਾਂ ਦੀ ਚਰਚਾ ਏਨੀ ਹੈ ਕਿ ਪਾਠਕ ਤੇ ਸਰੋਤੇ ਬਹੁਤਾ ਕੌਤਕ ਸੁਣ ਸੁਣ ਹੀ ਵਾਹ ਵਾਹ ਕਰਦੇ ਹਨ। ਪਰ ਕੌਤਕਾਂ ਦਾ ਕੌਤਕ ਗੁਰੂ ਨਾਨਕ ਦਾ ਮਹਾਨ ਮਨੁਖੀ

ਚਰਿਤ੍ਰ ਹੈ, ਉਹਦੇ ਲਈ ਵਾਹ ਵਾਹ ਕਿਸੇ ਵਿਰਲੇ ਟਾਵੇਂ ਦਿਲੋਂ ਉਠਦੀ ਹੈ। ਜੇ ਏਸ ਪਰਮ ਮਨੁੱਖ ਨੂੰ ਅਸੀਂ ਰੱਬ ਦਾ ਅਵਤਾਰ ਮੰਨੀਏ, ਤਾਂ ਜਿਹੜੀਆਂ ਆਸਾਂ ਵਹਿਮਾਂ-ਭਰਮਾਂ ਤੇ ਦੁੱਖਾਂ ਝੰਭੀ ਮਨੁੱਖਤਾ ਰੱਬ ਕੋਲੋਂ ਰਖ ਸਕਦੀ ਹੈ, ਉਹ ਆਸਾਂ ਪੂਰੀਆਂ ਨਹੀਂ ਹੁੰਦੀਆਂ ! ਰੱਬ ਕੋਲ ਕੀ ਥੋੜ ਹੈ, ਕਿ ਉਹ ਸਾਡੀ ਧਰਤੀ ਉਤੇ ਆਵੇ ਵੀ, ਤੇ ਸਾਡੀਆਂ ਸਭ ਡੰਝਾਂ ਭੁੱਖਾਂ ਮਿਟਾ ਨਾ ਜਾਵੇ ! ਪਰ ਜੇ ਅਸੀਂ ਗੁਰੂ ਨਾਨਕ ਨੂੰ ਆਪਣੀ ਸ਼੍ਰੇਣੀ ਦਾ ਪਰਮ ਮਨੁੱਖ ਮੰਨੀਏ, ਤਾਂ ਸਦ ਬਲਿਹਾਰੇ ਜਾਣ ਨੂੰ ਆਪ-ਮੁਹਾਰਾ ਮਨ ਲੋਚ ਪੈਂਦਾ ਹੈ। ਓਸ ਕਠਨ ਜ਼ਮਾਨੇ ਵਿਚ ਜਦੋਂ ਰਾਹਾਂ ਰਸਤਿਆਂ ਉਤੇ ਚੋਰ ਡਾਕੂ, ਤੇ ਜੰਗਲਾਂ ਵਿਚ ਬਾਘ ਬਘਿਆੜ ਫਿਰਦੇ ਸਨ, ਨੰਗੇ ਪੈਰੀਂ ਤੁਰ ਕੇ ਓਦੋਂ ਦੀ ਜਾਣੀ ਸਾਰੀ ਦੁਨੀਆ ਦੇ ਘਰ ਘਰ ਵਿਚ ਪਹੁੰਚਣਾ ਤੇ ਬੋਧੀ, ਜੈਨੀ, ਤਾਂਤ੍ਰਿਕ, ਵੇਦਾਂਤੀ, ਸੂਫ਼ੀ, ਸ਼ਰਈ ਹਰ ਮਤ ਦੇ ਮਹਾਤਮਾਵਾਂ ਨੂੰ ਮਿਲਣਾ, ਤੇ ਉਹਨਾਂ ਦੇ ਕਰਮ-ਯੋਗਾਂ, ਹਠ-ਯੋਗਾਂ, ਗਿਆਨ-ਯੋਗਾਂ, ਤੇ ਦੇਵ ਉਪਾਸਨਾ ਦੇ ਰਹਸਮਈ ਕਠਨ ਮਾਰਗਾਂ ਦੇ ਸਾਹਮਣੇ ਆਪਣਾ ਰੱਬ ਕੁਦਰਤ ਤੇ ਨਦੀ ਦੇ ਆਪ-ਮੁਹਾਰੇ ਵਹਿਣ ਵਰਗਾ ਸਰਲ ਸੁਹਾਵਣਾ ਮਾਰਗ ਰਖਣਾ, ਤੇ ਬਹਿਸ ਦੀ ਤਲਖ਼ੀ ਤੋਂ ਬਿਨਾ ਹੀ ਸਭ ਦਾ ਵਿਸ਼ਵਾਸ ਜਿੱਤ ਲੈਣਾ, ਜ਼ਿੰਦਗੀ ਦਾ ਅਦੁੱਤੀ ਕੌਤਕ ਹੈ।

ਕਰਾਮਾਤਾਂ ਅਜੋਕੇ ਸਮੇਂ ਵਿਚ ਅਨੇਕਾਂ ਹੋ ਰਹੀਆਂ ਹਨ : ਮੁਰਦੇ ਜਵਾਲੇ ਜਾ ਰਹੇ ਹਨ, ਚੰਨ ਸਿਤਾਰੇ ਗਾਹੇ ਜਾ ਰਹੇ ਹਨ, ਦਿਲ ਬਦਲੇ ਜਾ ਰਹੇ ਹਨ, ਅਖ-ਫੱਰਕੇ ਵਿਚ ਹਜ਼ਾਰਾਂ ਮੀਲਾਂ ਦੇ ਸਫ਼ਰ ਕੀਤੇ ਜਾ ਰਹੇ ਹਨ, ਕਰੋੜਾਂ ਮੀਲਾਂ ਤੋਂ ਆਵਾਜ਼ ਸੁਣੀ ਤੇ ਤਸਵੀਰਾਂ ਖਿੱਚੀਆਂ ਜਾ ਰਹੀਆਂ ਹਨ, ਇਕੋ ਬ੍ਰਿਛ ਨਾਲ ਅਨੇਕਾਂ ਫਲ ਪਿਉਂਦੇ ਜਾ ਰਹੇ ਹਨ, ਦਰਿਆ ਮੁਕਾਏ ਜਾ ਰਹੇ ਤੇ ਸਮੁੰਦਰ ਵਿਚ ਖੇਤੀ ਕੀਤੀ ਜਾ ਰਹੀ ਹੈ; ਪਰ ਇਕੋ ਉਮਰ ਵਿਚ ਸਾਰੇ ਪੰਜਾਬ ਦੀ ਕਾਇਆ-ਪਲਟੀ ਲਈ ਇਕ ਮਹਾਨ ਕੌਤਕੀ ਚਰਿਤ੍ਰ ਲੋੜੀਂਦਾ ਸੀ, ਤੇ ਇਹ ਚਰਿਤ੍ਰ ਗੁਰੂ ਨਾਨਕ ਨੇ ਪੈਦਾ ਕੀਤਾ । ਤੇ ਅੱਜ ਜਦੋਂ ਸਾਡੇ ਦੇਸ ਦੀ ਆਤਮਾ ਗ਼ਰੀਬੀ, ਜਹਾਲਤ, ਜ਼ਹਿਰੀਲੀ ਫ਼ਿਰਕਾ-ਪ੍ਰਸਤੀ, ਖ਼ੁਦਗਰਜ਼ੀ, ਭਰਿਸ਼ਟਾ-ਚਾਰ ਤੇ ਈਰਖਾ ਵਸ ਹੋਈ ਸਾਹ ਤੋੜ ਰਹੀ ਹੈ, ਕੋਈ ਸਾਇੰਸੀ ਕਰਿਸ਼ਮਾ ਇਹਦੀ ਬੰਦ-ਖ਼ਲਾਸ ਨਹੀਂ ਕਰਾ ਸਕਦਾ। ਇਹਦੇ ਲਈ ਕਿਸੇ ਬੰਦੀ-ਛੋੜ ਨਾਨਕ ਦੀ ਲੋੜ ਹੈ। ਗੁਰੂ ਨਾਨਕ ਦੇ ਮਹਾਨ ਮਨੁੱਖੀ ਚਰਿਤ੍ਰ ਦਾ ਅਧਿਐਨ ਸਾਨੂੰ ਹੀ ਨਹੀਂ ਸਾਰੀਆਂ ਆਪਸ ਵਿਚ ਖਹਿਬੜ ਰਹੀਆਂ ਕੌਮਾਂ ਨੂੰ ਸਰਬ-ਸੁਖਾਵੇਂ

ਜੀਵਨ-ਮਾਰਗ ਦੀ ਟੋਹ ਦੇ ਸਕਦਾ, ਤੇ ਸਰਬ-ਨਾਸ਼ ਵਲ ਵਧੀ ਜਾਂਦੀ ਵੰਡੀ ਫੁੱਟੀ ਦੁਨੀਆ ਨੂੰ ਸਰਬ ਸਾਂਝੀ ਦੁਨੀਆ ਦੀ ਸਦੀਵਤਾ ਦੇ ਸਕਦਾ ਹੈ।

ਅਬਦੂਲ ਗਿਰੀ, (ਕੋਹ ਆਬੂ) ਸੇਤ ਬੰਦੂ, ਰਾਮੇਸ਼ਵਰ, ਸਿੰਹਲਦੀਪ ਆਦਿਕ ਅਸਥਾਨਾਂ ਦੀ ਯਾਤਰਾ ਅਤੇ ਬੋਧੀ ਤੇ ਜੈਨੀ ਮਹਾਤਮਾਵਾਂ ਤੇ ਹੋਰ ਜਤੀਆਂ, ਸਤੀਆਂ, ਵਿਦਵਾਨਾਂ ਦੇ ਦਰਸ਼ਨ ਉਨ੍ਹਾਂ ਦਾ ਸੰਕਲਪ ਸੀ। ਗੁਰੂ ਜੀ ਹਰ ਕਿਸੇ ਨੂੰ ਬੜੇ ਸਤਕਾਰ ਨਾਲ ਮਿਲਦੇ, ਉਨ੍ਹਾਂ ਦੀ ਹਲੀਮੀ ਸਾਰਿਆਂ ਨੂੰ ਜਿਤ ਲੈਂਦੀ ਸੀ। ਉਹ ਦੂਜਿਆਂ ਦੇ ਦ੍ਰਿਸ਼ਟੀਕੋਣ ਤੋਂ ਵੀ ਜ਼ਿੰਦਗੀ ਦੀ ਅਸਚਰਜਤਾ ਨੂੰ ਵੇਖਦੇ, ਤੇ ਆਪਣੇ ਝਰੋਖੇ ਵਿਚ ਵੀ ਉਹਨਾਂ ਨੂੰ ਬਿਠਾ ਕੇ ਆਪਣਾ ਦ੍ਰਿਸ਼ ਉਹਨਾਂ ਨੂੰ ਵਿਖਾਂਦੇ। ਬਹੁਤੇ ਦਰਸ਼ਕ ਗੁਰੂ ਜੀ ਦੀ ਨਦਿਰ ਤੋਂ ਪ੍ਰਭਾਵਤ ਹੋ ਵਿਹਲੀਆਂ ਉਪਾਸਨਾਵਾਂ ਤੋਂ ਸੁਰਖ਼ਰੂ ਹੋ ਜਾਂਦੇ।

ਹਰ ਉਦਾਸੀ ਸਮੇਂ ਉਹ ਮੌਕੇ ਅਨੁਸਾਰ ਪਹਿਰਾਵਾ ਕਰ ਲੈਂਦੇ। ਯਾਤਰਾ ਤੋਂ ਉਨ੍ਹਾਂ ਦਾ ਮਨੋਰਥ ਆਪਣੇ ਲਈ ਕੋਈ ਮਹਾਤਮ ਇਕੱਠਾ ਕਰਨਾ ਨਹੀਂ ਸੀ ਹੁੰਦਾ। ਸਗੋਂ ਹਰ ਸੋਚਣੀ ਦੇ ਲੋਕਾਂ ਤੇ ਉਹਨਾਂ ਦੇ ਧਾਰਮਕ ਆਗੂਆਂ ਨੂੰ ਮਿਲਣਾ, ਕੁਝ ਸੁਣਨਾ ਤੇ ਕੁਝ ਦਸਣਾ ਹੁੰਦਾ ਸੀ। ਮਠਾਂ ਮੰਦਰਾਂ ਤੇ ਸਿਧਾਂ ਦੇ ਡੇਰਿਆਂ ਵਿਚ ਆਦਰਾਏ ਜਾਣ ਖ਼ਾਤਰ ਉਹ ਏਸ ਤਰ੍ਹਾਂ ਦਾ ਪਹਿਰਾਵਾ ਕਰਦੇ ਸਨ। ਏਸ ਪਹਿਰਾਵੇ ਬਿਨਾ ਕਈ ਥਾਵਾਂ ਵਿਚ ਉਹਨਾਂ ਨੂੰ ਪ੍ਰਵੇਸ਼ ਨਹੀਂ ਸੀ ਮਿਲ ਸਕਦਾ।

ਉਹ ਹਰ ਮਹਾਤਮਾ ਦਾ ਉਦੇਸ਼ ਸੁਣ ਕੇ ਨਿਮ੍ਰਤਾ ਨਾਲ ਆਪਣਾ ਉਦੇਸ਼ ਉਹਦੇ ਸਾਹਮਣੇ ਕਰਦੇ ਸਨ :

**"ਕੋਈ ਰਾਹ ਹੈ। — ਇਕੋ ਪਿਆਰ। ਇਕੋ ਸੁਹੱਪਣ ਹਵਾ ਪਾਣੀ ਤੇ ਅੱਗ ਵਿਚ ਚਮਕ ਰਿਹਾ ਹੈ। ਇਕੋ ਭੇਵਰਾ ਤਿੰਨਾਂ ਲੋਕਾਂ ਵਿਚ ਰਹਿ ਰਿਹਾ ਹੈ। ਜਿਹੜਾ ਏਸ ਏਕਤਾ ਨੂੰ ਸਮਝ ਕੇ ਬੁੱਝ ਲੈਂਦਾ ਹੈ, ਉਹ ਇੱਜ਼ਤ ਪ੍ਰਾਪਤ ਕਰਦਾ ਹੈ।"**

(ਰਾਮਕਲੀ ਦੱਖਣੀ — ਅਨੁਵਾਦ)

ਜ਼ਿੰਦਗੀ ਦੀ ਅਸਚਰਜਤਾ ਤੇ ਜ਼ਿੰਦਗੀ ਦੀਆਂ ਸੰਭਾਵਨਾਵਾਂ ਨੇ ਗੁਰੂ ਨਾਨਕ ਨੂੰ ਖੀਵਾ ਕਰ ਰਖਿਆ ਸੀ, ਤੇ ਉਹ ਲੋਚਦੇ ਸਨ ਕਿ ਧਰਤੀ ਉਤੇ ਜ਼ਿੰਦਗੀ ਦੇ ਸ਼ਾਨਦਾਰ ਅਵਸਰ ਨੂੰ ਅਜ਼ਾਬ ਆਖਣ ਵਾਲਿਆਂ ਨੂੰ ਘੜੀ ਪਲ

ਆਪਣੇ ਚਾਨਣੇ ਝਰੋਖੇ ਵਿਚ ਬਿਠਾ ਕੇ ਦਰਸਾ ਦੇਣ ਕਿ ਕੇਡੀ ਸੋਹਣੀ ਹੈ ਸਾਡੀ ਦੁਨੀਆ ਦੀ ਅਸਲੀਅਤ, ਤੇ ਕੇਡੀ ਸਰਲ ਤੇ ਕੇਡੀ ਇਹ ਹੋਣਹਾਰ ਹੈ ! ਉਹ ਲੋਚਦੇ ਸਨ ਇਹ ਦਸਣਾ ਕਿ ਖ਼ੁਸ਼ੀ, ਸਫਲਤਾ ਤੇ ਮੁਕਤੀ ਦਾ ਮਾਰਗ ਨਾ ਔਖਾ ਹੈ, ਨਾ ਡਿੰਗ ਪੜਿੰਗਾ ਹੈ, ਤੇ ਨਾ ਹੀ ਖ਼ਤਰਿਆਂ ਭਰਿਆ ਹੈ ।

ਸੁਰਗਾਂ ਲਈ ਹਠ ਯੋਗ ਸਾਧਣ ਵਾਲਿਆਂ ਨੂੰ ਉਹ ਆਪਣੇ ਤਜਰਬੇ ਤੋਂ ਪ੍ਰਤਖ ਕਰ ਦੇਣਾ ਚਾਹੁੰਦੇ ਸਨ ਕਿ ਸਵਰਗ ਵਿਚ ਪਹੁੰਚਣ ਲਈ ਮੌਤ ਨੂੰ ਉਡੀਕਣ ਦੀ ਲੋੜ ਨਹੀਂ । ਏਸੇ ਸੰਸਾਰ ਵਿਚ ਮਨੁੱਖ ਜੀਵਨ-ਮੁਕਤ ਹੋ ਸਕਦਾ ਹੈ, ਇਹ ਸੰਸਾਰ ਕੋਈ ਦੰਡ-ਭੁਗਤਣਾ ਬੰਦੀਖ਼ਾਨਾ ਨਹੀਂ, ਮਨੁੱਖੀ ਆਤਮਾ ਦੀ ਦੁਲਹਨ ਕੁਦਰਤ ਨਾਲ ਪਿਆਰ-ਲੀਲ੍ਹਾ ਹੈ । ਏਸ ਪਿਆਰ-ਲੀਲ੍ਹਾ ਦਾ ਵਰਣਨ ਗੁਰੂ ਜੀ ਨੇ ਆਪਣੀ **"ਬਾਰਾ ਮਾਹ"** ਵਰਗੀ ਵਿਚਿਤਰ ਬਾਣੀ ਵਿਚ ਕੀਤਾ ਹੈ :—

**ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥**
**ਬਨ ਫੂਲੇ ਮੰਝਿ ਬਾਰਿ ਮੈ ਪਿਰੁ ਘਰਿ ਬਾਹੁੜੈ ॥**
**ਪਿਰੁ ਘਰਿ ਨਹੀ ਆਵੈ ਧਨ ਕਉ ਸੁਖ ਪਾਵੈ**
**ਬਿਰਹਿ ਬਿਰੋਧ ਤਨੁ ਛੀਜੈ ॥**
**ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥**
**ਭੰਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਜਾਏ ॥**
**ਨਾਨਕ ਚੇਤਿ ਸਹਿਜ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥**

(ਬਹਾਰ ਦੀ ਰੁੱਤ ਆਈ ਹੈ, ਬਨਾਂ ਵਿਚ ਫੁੱਲ ਖਿੜੇ ਹਨ, ਬੜੀ ਰੌਣਕ ਹੈ,
ਮੇਰੇ ਪ੍ਰੀਤਮ ਤੂੰ ਮੇਰੇ ਘਰ ਆ ।
ਜੇ ਮੇਰੇ ਪ੍ਰੀਤਮ ਤੂੰ ਘਰ ਆਉਂਦਾ ਨਹੀਂ, ਸੁਖ ਤਾਂ ਕਿਧਰੇ ਰਿਹਾ
ਮੇਰਾ ਤਨ ਵਿਛੋੜੇ ਵਿਚ ਛਿੱਜਦਾ ਹੈ ।
ਕੋਇਲ ਅੰਬਾਂ ਉਤੇ ਕੇਡੀ ਸੋਹਣੀ ਪਈ ਬੋਲਦੀ ਏ
ਪਰ ਤੇਰੇ ਬਿਨਾ ਇਹਨਾਂ ਨੂੰ ਮੈਂ ਕਿਵੇਂ ਸਹਾਰਾਂ !
ਭੰਵਰੇ ਡਾਲੀ ਡਾਲੀ ਮਸਤ ਭੌਂ ਰਹੇ ਨੇ,
ਸਭ ਚੀਜ਼ਾਂ ਬਸੰਤ ਦੀ ਖ਼ੁਸ਼ੀ ਮਨਾ ਰਹੀਆਂ ਨੇ ।
ਨਾਨਕ ਨੂੰ ਸਹਿਜ ਸੁਖ ਤਾਂ ਹੀ ਹੋ ਸਕਦਾ ਏ,
ਜੇ ਤੂੰ ਮੇਰੇ ਪ੍ਰੀਤਮਾ ਮੇਰੇ ਘਰ ਆਵੇਂ !

ਅਗਲੇ ਮਹੀਨਿਆਂ ਵਿਚ ਗੁਰੂ ਜੀ ਆਪਣੇ ਆਪ ਇਸਤ੍ਰੀ ਦੀ ਥਾਂ ਲੈ ਕੇ ਆਪਣੇ ਦਿਲ ਦੇ ਰਾਜਨ ਅਗੇ ਏਉਂ ਪਿਆਰ-ਅਰਾਧਨਾ (ਓਸ ਸਮੇਂ ਪਿਆਰ ਇਸਤ੍ਰੀ ਦੀ ਹੀ ਪ੍ਰਕਿਰਤੀ ਸਮਝੀ ਜਾਂਦੀ ਸੀ) ਕਰਦੇ ਹਨ :

**ਪੈਲੀਆਂ ਬੰਨ੍ਹੇ ਹਰੇ ਭਰੇ, ਬ੍ਰਿਛ ਬੂਟੇ ਫੁਲੇ ਫਲੇ ਨੇ**
**ਪਰ ਏਡੀ ਪਿਆਰੀ ਰੁੱਤ ਨੇ ਸਦਾ ਨਹੀਂ ਰਹਿਣਾ,**
**ਸਤ ਰੰਗੀ ਪੀਂਘ ਅਸਮਾਨੇ ਪਈ ਏ, ਦਰਵਾਜ਼ੇ ਉਤੇ ਅੱਖਾਂ ਲਾਈ ਮੈਂ**
**ਤੈਨੂੰ ਆਪਣੇ ਦਿਲ ਦੇ ਸਵਾਮੀ ਨੂੰ ਪਈ ਉਡੀਕਨੀ ਆਂ।**
**ਹੁਨਾਲਾ ਆ ਗਿਐ, ਸੂਰਜ ਤਾਪਦਾ ਏ, ਅਸਮਾਨ ਲਾਲ ਏ,**
**ਧਰਤੀ ਭੱਠੀ ਵਾਂਗ ਭਖ਼ਦੀ ਏ, ਸੂਰਜ ਦਾ ਰਥ ਦੁਪਹਿਰਾ ਟਪ ਗਿਐ,**
**ਮੈਂ ਵਿਹੜੇ ਵਿਚ ਪਰਛਾਵੇਂ ਢਲਦੇ ਪਏ ਵੇਖਨੀ ਆਂ,**
**ਠੰਡੀਆਂ ਸ਼ਾਖ਼ਾਂ ਵਿਚ ਕੁਮਰੀ ਕੂਲਕੁਲ ਪਈ ਕਰਦੀ ਏ,**
**ਪਿਆਰਿਆ ਆ, ਸ਼ਾਮਾਂ ਦੀ ਠੰਡ ਵਿਚ ਆ ਜਾ।**

**ਬਰਖਾ ਰੁਤ ਆਈ ਏ, ਬਿਜਲੀ ਚਮਕਦੀ ਏ।**
**ਰਾਤਾਂ ਹਨੇਰੀਆਂ ਨੇ, ਡੱਡੂ ਬੋਲਦੇ ਨੇ,**
**ਮੋਰ ਖ਼ੁਸ਼ੀ ਵਿਚ ਕੂਕਦੇ ਨੇ,**
**ਪਪੀਹੇ ਪੀਹੂ ਪੀਹੂ ਪਏ ਕਰਦੇ ਨੇ,**
**ਸਾਗਰ ਭਰਪੂਰਤਾ ਦੀ ਖ਼ੁਸ਼ੀ ਵਿਚ ਉਛਲਦੇ ਨੇ,**
**ਰਾਤ ਦਿਨ ਜ਼ਿੰਦਗੀ ਨੂੰ ਨਵਾਂ ਕਰਦੇ ਨੇ,**
**ਮੈਨੂੰ ਹਰ ਵਸਤ ਨਿਖਰੀ ਦਿੱਸਦੀ ਏ,**
**ਮੇਰਾ ਦਿਲ ਪਿਆਰ ਨਾਲ ਉਮਡ ਰਿਹੈ,**
**ਮੇਰਾ ਪਿਆਰ ਭਰ-ਜੋਬਨ ਵਿਚ ਏ,**
**ਪਿਆਰਿਆ ਆ, ਉਮਡੇ ਸਾਗਰ-ਕੰਢੇ ਆ ਜਾ।**

ਬਠਿੰਡਾ, ਭਟਨੇਰ ਆਦਿਕ ਥਾਵਾਂ ਤੋਂ ਹੁੰਦੇ ਉਹ ਸਰਸਾ ਪੁਜੇ। ਮੁਸਲਮਾਨ ਫ਼ਕੀਰਾਂ ਨਾਲ ਵਾਰਤਾਲਾਪ ਕਰਦਿਆਂ ਛਿਲਿਆਂ ਤੇ ਰਿੱਧੀਆਂ ਸਿੱਧੀਆਂ ਦੇ ਭੁਲੇਖੇ ਦੂਰ ਕੀਤੇ। ਸਭ ਰਿੱਧੀਆਂ ਸਿੱਧੀਆਂ ਮਨੁੱਖ ਦੇ ਦੂਜਿਆਂ ਲਈ ਸੁਖਾਵੇਂ ਕਰਮ ਹਨ। ਜਿਸ ਨੇ ਆਪਣੇ ਹਿਰਦੇ ਵਿਚ ਪਿਆਰ ਦਾ ਦਰਦ ਵਸਾ

ਲਿਆ, ਉਹਨੂੰ ਛਿਲਿਆਂ ਤਸੀਹੇ ਕੱਟਣ ਦੀ ਲੋੜ ਨਹੀਂ ਰਹਿੰਦੀ।

ਓਥੋਂ ਵਿਦਾ ਹੋ ਕੇ ਗੁਰੂ ਜੀ ਬੀਕਾਨੇਰ ਗਏ, ਜਿਥੇ ਜੈਨੀ ਸਾਧੂਆਂ ਦਾ ਕੇਂਦਰ ਹੈ। ਇਹ ਜੈਨੀ ਸਾਧੂ ਮੂੰਹਾਂ ਉਤੇ ਪਟੀਆਂ ਬੰਨ੍ਹਦੇ ਹਨ ਕਿ ਸਾਹ ਰਾਹੀਂ ਕੋਈ ਜੀਵ ਅੰਦਰ ਨਾ ਜਾਏ। ਉਹ ਆਪਣੇ ਮੈਲੇ ਨੂੰ ਵੀ ਉਸੇ ਵੇਲੇ ਫੋਲ ਕੇ ਖਲਾਰ ਦੇਂਦੇ ਹਨ ਕਿ ਉਹਦੇ ਵਿਚ ਕੀੜੇ ਪੈਦਾ ਨਾ ਹੋਣ। ਗੁਰੂ ਜੀ ਨੇ ਦਸਿਆ ਕਿ ਪੌਣ-ਪਾਣੀ ਦੇ ਹਰ ਭਾਗ ਵਿਚ ਜੰਤੂ ਹਨ, ਜਿਹੜਾ ਸਾਹ ਅਸੀਂ ਲੈਂਦੇ ਹਾਂ, ਉਹਦੇ ਵਿਚ ਹਜ਼ਾਰਾਂ ਕੀੜੇ ਸਾਡੇ ਫੇਫੜਿਆਂ ਵਿਚ ਸੜਦੇ ਹਨ। ਅਸਲੀ ਅਹਿੰਸਾ ਇਹੀ ਹੈ ਕਿ ਅਸੀਂ ਆਪਣੇ ਆਪ ਨੂੰ ਸ੍ਰਿਸ਼ਟੀ ਦਾ ਅੰਗ ਸਮਝ ਕੇ ਕੋਈ ਕੰਮ ਇਹੋ ਜਿਹਾ ਨਾ ਕਰੀਏ, ਜਿਹੜਾ ਇਹਦੇ ਲਈ ਹਾਨੀਕਾਰਕ ਹੋਵੇ, ਅਸੀਂ ਕੋਈ ਦਿਲ ਨਾ ਦੁਖਾਈਏ, ਅਸੀਂ ਆਪਣੇ ਸ਼ਬਦਾਂ ਵਿਚੋਂ ਨਿੱਕਾ ਜਿਹਾ ਕੰਡਾ ਵੀ ਕਢ ਸੁੱਟੀਏ।

ਅਜਮੇਰ, ਜੈਸਲਮੇਰ, ਜੈਪੁਰ, ਜੋਧਪੁਰ, ਇੰਦੌਰ, ਹੁਸ਼ੰਗਾਬਾਦ, ਆਦਿ ਥਾਵਾਂ ਤੋਂ ਹੁੰਦੇ ਉਹ ਨਰਬਦਾ ਪਾਰ ਹੋ ਕੇ ਮਹਾਰਾਸ਼ਟਰ ਪਹੁੰਚੇ। ਦਖਣ ਦੇ ਵਡੇ ਸ਼ਹਿਰਾਂ ਤੋਂ ਹੁੰਦੇ ਉਹ ਰਾਸ ਕੁਮਾਰੀ ਪਹੁੰਚੇ। ਓਥੋਂ ਸਮੁੰਦਰ ਪਾਰ ਕਰ ਕੇ ਲੰਕਾ ਵਿਚ ਗਏ।

ਲੰਕਾ ਤੋਂ ਵਾਪਸ ਹੁੰਦਿਆਂ ਨਾਸਿਕ, ਬੰਬਈ, ਸੂਰਤ, ਕਾਠੀਆਵਾੜ ਜੂਨਾਗੜ੍ਹ, ਦਵਾਰਕਾ, ਸੋਮਨਾਥ ਅਸਥਾਨਾਂ ਉਤੇ ਗਏ। ਸਿੰਧ ਤੇ ਬਹਾਵਲਪੁਰ ਦਾ ਚਕਰ ਲਾਇਆ, ਤੇ ਸ਼ੁਜਾਬਾਦ ਪਹੁੰਚੇ, ਪੀਰ ਅਹਿਮਦ ਹਸਨ ਜਲਾਲਦੀਨ ਨਾਲ ਮੁਲਾਕਾਤ ਕੀਤੀ।

ਸੰਮਤ 1571 ਵਿਚ ਆਪ ਆਪਣੇ ਮਾਤਾ ਪਿਤਾ ਕੋਲ ਤਲਵੰਡੀ ਆਏ, ਤੇ ਫੇਰ ਭੈਣ ਨਾਨਕੀ ਕੋਲ ਸੁਲਤਾਨਪੁਰ ਗਏ। ਯਾਤਰਾ ਤੋਂ ਵਾਪਸ ਹੁੰਦਿਆਂ ਉਹ ਹਮੇਸ਼ਾਂ ਮਾਤਾ ਪਿਤਾ ਕੋਲ ਤੇ ਫੇਰ ਭੈਣ ਕੋਲ ਜਾਂਦੇ ਤੇ ਬਾਅਦ ਵਿਚ ਆਪਣੇ ਪਰਵਾਰ ਕੋਲ ਕਰਤਾਰਪੁਰ ਪਹੁੰਚਦੇ ਸਨ।

## ਤੀਜੀ ਉਦਾਸੀ

ਵਰ੍ਹਾ ਡੇਢ ਕਰਤਾਰਪੁਰ ਵਿਚ ਰਹਿ ਕੇ ਗੁਰੂ ਜੀ ਨੇ ਉੱਤਰ ਵਲ ਚੜ੍ਹਾਈ

ਕਰ ਦਿਤੀ। ਭਾਈ ਮਰਦਾਨੇ ਨੂੰ ਏਸ ਵਾਰੀ ਵੀ ਪਰਵਾਰ ਤੇ ਸੰਗਤਾਂ ਦੀ ਸੇਵਾ ਲਈ ਛਡ ਗਏ ਤੇ ਆਪਣੇ ਨਾਲ ਹਸੂ ਲੁਹਾਰ ਤੇ ਸੀਹਾਂ ਛੀਂਬੇ ਨੂੰ ਲੈ ਗਏ। ਜ਼ਾਤ-ਪਾਤ ਦੇ ਵਿਤਕਰੇ ਅਮਲੀ ਤੌਰ ਉਤੇ ਦੂਰ ਕਰਨ ਲਈ ਉਹ ਆਪਣੇ ਸਾਥੀਆਂ ਨੂੰ ਉਚੇਚੀ ਬਰਾਬਰਤਾ ਦੇਂਦੇ ਸਨ। ਜਿਸ ਪਾਸੇ ਜਾਂਦੇ ਸਨ, ਓਸੇ ਪਾਸੇ ਵਲ ਦੇ ਸਾਧਾਂ ਫ਼ਕੀਰਾਂ ਵਰਗਾ ਬਾਣਾ ਪਹਿਨ ਲੈਂਦੇ ਸਨ।

ਏਸ ਵਾਰੀ ਗੁਰੂ ਜੀ ਦੀ ਇੱਛਾ ਸਰਮੌਰ, ਗੜ੍ਹਵਾਲ, ਹੇਮਕੁੰਟ, ਕਸ਼ਮੀਰ, ਸਿਕਿਮ, ਭੂਟਾਨ, ਤਿੱਬਤ ਆਦਿ ਥਾਵਾਂ ਦੀ ਯਾਤਰਾ ਕਰਨ ਦੀ ਸੀ। ਕੇਡੀ ਪਰਬਤੀ ਸਿਹਤ ਤੇ ਕੇਡੀ ਪਰਬਤੀ ਇੱਛਾ-ਸ਼ਕਤੀ ਦੇ ਸਵਾਮੀ ਗੁਰੂ ਜੀ ਸਨ ਕਿ ਸਾਲਾਂ ਬੱਧੀ ਸਫ਼ਰ ਕਰ ਕੇ ਉਹ ਘਰ ਮੁੜਦੇ ਤੇ ਮਸਾਂ ਵਰ੍ਹਾ ਡੇਢ ਵਰ੍ਹਾ ਬਿਸਰਾਮ ਕਰਕੇ ਫੇਰ ਲੰਮੇ ਪੰਧ ਲਈ ਚਾਲੇ ਪਾ ਲੈਂਦੇ ਤੇ ਜਿੰਨਾ ਚਿਰ ਘਰ ਰਹਿੰਦੇ ਓਨਾ ਚਿਰ ਵੀ ਆਪਣੀ ਵਾਹੀ ਖੇਤੀ ਵਿਚ ਪੂਰਾ ਭਾਗ ਲੈਂਦੇ।

ਜਨਮ ਸਾਖੀਆਂ ਤੇ ਸ਼ਰਧਾਲੂਆਂ ਦੀਆਂ ਗੁਰੂ ਜੀ ਬਾਰੇ ਲਿਖੀਆਂ ਪੁਸਤਕਾਂ ਵਿਚ ਉਨ੍ਹਾਂ ਦੀਆਂ ਯਾਤਰਾਵਾਂ ਦਾ ਮੰਤਵ ਇਹੀ ਦਸਿਆ ਹੈ ਕਿ ਉਹ ਜਿਥੇ ਕਿਤੇ ਜੋਗੀ ਜੰਗਮ, ਪੀਰ ਫ਼ਕੀਰ, ਪੈਗੰਬਰ ਅਵਤਾਰ, ਵਲੀ ਜਾਂ ਨਾਥ ਦੀ ਸ਼ੁਹਰਤ ਸੁਣਦੇ ਸਨ, ਉਥੇ ਪਹੁੰਚਦੇ ਤੇ ਸਿਆਣੀ ਬਹਿਸ ਨਾਲ ਉਹਨੂੰ ਜਿੱਤਦੇ ਤੇ ਪੈਰੀਂ ਪੁਆ ਲੈਂਦੇ ਸਨ। ਪਰ ਏਉਂ ਸੋਚਣਾ ਗੁਰੂ ਸਾਹਬ ਦੀ ਵਡਿਆਈ ਕਰਨਾ ਨਹੀਂ, ਸਗੋਂ ਉਨ੍ਹਾਂ ਨੂੰ ਓਸ ਸ਼੍ਰੇਣੀ ਵਿਚ ਸ਼ਾਮਲ ਕਰਨਾ ਹੈ, ਜਿਸ ਸ਼੍ਰੇਣੀ ਦੇ ਮਹਾਤਮਾ ਆਪਣੀ ਚੰਗੀ ਕਰਨੀ ਦੀ ਹਉਮੈ ਦਾ ਸ਼ਿਕਾਰ ਹੋ ਜਾਂਦੇ ਹਨ, ਪਰ ਗੁਰੂ ਸਾਹਬ ਹਉਮੈ ਨੂੰ ਦੀਰਘ ਰੋਗ ਸਮਝਦੇ ਸਨ। ਗੁਰੂ ਸਾਹਬ ਦੀਆਂ ਯਾਤਰਾਵਾਂ ਚਾਨਣ ਦੀ ਲੰਮੀ ਤਲਾਸ਼ ਸਨ। ਚਾਨਣ ਦੀ ਵੀ ਕੋਈ ਸੀਮਾ ਨਹੀਂ। ਉਨ੍ਹਾਂ ਨੂੰ ਜ਼ਿੰਦਗੀ ਇਕ ਅਚਰਜ ਹੋਣੀਆਂ ਭਰੀ ਲੀਲ੍ਹਾ ਜਾਪੀ ਸੀ, ਤੇ ਲੋਕਾਂ ਦੇ ਦਿਲਾਂ ਤੋਂ ਇਹਦਾ ਬੇਲੋੜਾ ਸਹਿਮ, ਜਿਹੜਾ ਧਰਮ ਨੂੰ ਨਿੱਜੀ ਮਾਨਤਾ ਲਈ ਵਰਤਣ ਵਾਲਿਆਂ ਨੇ ਪਾਇਆ ਹੋਇਆ ਸੀ, ਦੂਰ ਕਰਨ ਲਈ ਉਹ ਆਪਣੇ ਗਿਆਨ-ਝਰੋਖੇ ਦਾ ਦ੍ਰਿਸ਼ ਦੂਜਿਆਂ ਨੂੰ ਵਿਖਾਣ ਜਾਂਦੇ ਸਨ। ਕਿਸੇ ਅੰਤਮ ਸਚਿਆਈ ਦੇ ਦਾਅਵੇ ਵਜੋਂ ਨਹੀਂ, ਲੋਕਾਂ ਲਈ ਅਪਾਰ ਪ੍ਰੇਮ ਤੇ ਹਮਦਰਦੀ ਵਜੋਂ। ਉਨ੍ਹਾਂ ਉਥੇ ਆਪਣਾ ਕੋਈ ਮਤ ਨਹੀਂ ਚਲਾਇਆ, ਨਾ ਧਰਮ ਅਸਥਾਨ ਉਸਾਰਿਆ, ਨਾ

ਕੋਈ ਚੇਲਾ ਥਾਪਿਆ। ਹਰ ਥਾਂ ਤੋਂ ਸੰਦੇਸ਼ ਲਏ, ਤੇ ਆਪਣਾ ਸੰਦੇਸ਼ ਦਿੱਤਾ, ਤੇ ਅਗਾਂਹ ਤੁਰ ਪਏ। ਇਹ ਯਾਤਰਾਵਾਂ ਉਨ੍ਹਾਂ ਦੀ ਆਤਮਕ ਅਮੀਰੀ ਵਿਚ ਬੇਅੰਤ ਵਾਧਾ ਕਰਦੀਆਂ ਸਨ ਤੇ ਜਦੋਂ ਉਹ ਓੜਕ ਕਰਤਾਰਪੁਰ ਵਿਚ ਆ ਵੱਸੇ, ਤਾਂ ਉਹ ਆਪਣੀ ਮੰਜ਼ਲ ਉਤੇ ਪਹੁੰਚੇ ਹੋਏ ਪਰਮ ਮਨੁੱਖ ਸਨ, ਜਿਨ੍ਹਾਂ ਨੂੰ ਵੇਖਦਿਆਂ ਹੀ ਮਨੁੱਖ ਦੇ ਅੰਦਰੋਂ ਸੁੱਤੀ ਪਈ ਚੰਗਿਆਈ ਜਾਗ ਪੈਂਦੀ ਸੀ, ਤੇ ਉਹ ਹੋਰ ਦਾ ਹੋਰ ਹੋ ਜਾਂਦਾ ਸੀ — ਗੁਰੂ ਜੀ ਦੀ ਕਰਾਮਾਤ ਕਰਕੇ ਨਹੀਂ, ਚੰਗਿਆਈ ਦੇ ਮੁਜਸਮੇ ਦੇ ਸਨਮੁਖ ਹੋਣ ਕਰਕੇ, ਆਪ ਚੰਗਿਆਂ ਹੋ ਜਾਣਾ ਸੌ ਉਪਕਾਰਾਂ ਦਾ ਉਪਕਾਰ ਹੈ।

ਪੀਲੀਭੀਤ ਦੇ ਕੋਲ ਗੋਰਖਮਤੇ ਵਿਖੇ, ਗੁਰੂ ਗੋਰਖ ਨਾਥ ਤੇ ਮਛੰਦਰ ਨਾਥ ਦੇ ਜੋਗੀਆਂ ਦੇ ਸਾਹਮਣੇ ਤਿਆਗ ਦੇ ਮਸਲੇ ਸੰਬੰਧੀ ਉਨ੍ਹਾਂ ਆਪਣੇ ਵਿਚਾਰ ਰਖੇ, ਤੇ ਓਹਨਾਂ ਨੂੰ ਸੁਝਾਓ ਦਿਤਾ :

"ਤੁਸੀਂ ਸਿੱਧ ਲੋਕ ਜੇ ਪਰਬਤੀਂ ਛਿਪ ਬੈਠੋ ਤਾਂ ਜਗਤ ਦਾ ਪਾਰ ਉਤਾਰਾ ਕੌਣ ਕਰੇਗਾ।"

ਤੇ ਜਦੋਂ ਜੋਗੀਆਂ ਨੇ ਜੋਗ ਬਾਰੇ ਗੁਰੂ ਸਾਹਬ ਦਾ ਅਨਭਵ ਜਾਣਨਾ ਚਾਹਿਆ, ਤਾਂ ਉਨ੍ਹਾਂ ਇਹ ਸ਼ਬਦ ਉਚਾਰਨ ਕੀਤਾ :

**ਜੋਗ ਨ ਖਿੰਥਾ** (ਗੋਦੜੀ) **ਜੋਗ ਨ ਡੰਡੈ ਜੋਗ ਨ ਭਸਮ ਚੜ੍ਹਾਈਐ ॥**
**ਜੋਗ ਨ ਮੁੰਦੀ** (ਮੁੰਦਰਾਂ) **ਮੂੰਡਿ ਮੁਡਾਈਐ ਜੋਗ ਨ ਸਿੰਙੀ ਵਾਈਐ ॥**
**ਅੰਜਨ** (ਸੰਸਾਰ) **ਮਾਹਿ ਨਿਰੰਜਨ ਰਹੀਐ ਜੋਗ ਜੁਗਤ ਇਵ ਪਾਈਐ ॥**

**ਜੋਗ ਨ ਬਾਹਿਰ ਮੜੀ ਮਸਾਣੀ ਜੋਗ ਨ ਤਾੜੀ ਲਾਈਐ ॥**
**ਜੋਗ ਨ ਦੇਸ ਦਿਸੰਤਰਿ ਭਵਿਐ ਜੋਗ ਨ ਤੀਰਥਿ ਨਾਈਐ ॥**
**ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤ ਇਵ ਪਾਈਐ ॥**

ਸਭ ਕੁਝ ਵੇਖਣ, ਜਾਣਨ ਤੇ ਦਲੇਰੀ ਨਾਲ ਸੋਚਣ ਦਾ ਹੀ ਪ੍ਰਣਾਮ ਸੀ ਕਿ ਗੁਰੂ ਜੀ ਦੇ ਦਿਲ ਤੇ ਦਿਮਾਗ ਵਿਚ ਕੋਈ ਨਿੱਕਾ ਜਿੰਨਾ ਭੁਲੇਖਾ ਵੀ ਨਹੀਂ ਸੀ ਰਹਿ ਗਿਆ। ਜਿਸ ਆਤਮਾ ਨੂੰ ਪੂਰਨ ਤੌਰ ਤੇ ਮੁਕਤ ਹੋਈ ਆਖਿਆ ਜਾ ਸਕਦਾ ਹੈ, ਉਹ ਮਹਾਨ ਆਤਮਾ ਗੁਰੂ ਨਾਨਕ ਸਨ — ਕਿਸੇ ਜੋਗ, ਕਿਸੇ ਤੀਰਥ, ਕਿਸੇ ਪ੍ਰਲੋਕ ਦਾ ਕੋਈ ਭੁਲਾਵਾ ਨਹੀਂ, ਰਬ ਦੇ ਪੁੱਤਰ ਜਾਂ ਅਵਤਾਰ ਹੋਣ ਦਾ ਦਾਅਵਾ ਨਹੀਂ, ਰਬ ਮਿਲਣੀ ਲਈ ਕੋਈ ਉਚੇਚ ਨਹੀਂ, ਚਿੰਨ੍ਹਾਂ ਦਾ

ਕੋਈ ਬੰਧੇਜ਼ ਨਹੀਂ :—

**ਅੰਜਨ ਮਾਹਿ ਨਿਰੰਜਨ**

ਜਿਸ ਨੂੰ ਜੋਗੀ ਮਾਇਆ ਸਮਝ ਕੇ ਛਡ ਆਏ ਤੇ ਪਰਬਤਾਂ ਉਤੇ ਆ ਬਿਰਾਜੇ ਹਨ, ਉਸੇ ਅੰਜਨ ਵਿਚ ਨਿਰੰਜਨ ਵਸਦਾ ਹੈ।

ਗੋਰਖਮਤੇ ਤੋਂ ਤੁਰ ਕੇ ਗੁਰੂ ਜੀ ਕਸ਼ਮੀਰ ਪਹੁੰਚੇ, ਮਾਨਸਰੋਵਰ, ਨਿਪਾਲ ਸਿਕਮ, ਭੂਟਾਨ ਤੇ ਤਿੱਬਤ ਵਿਚ ਦੀ ਹੁੰਦੇ, ਆਪ ਚੀਨ ਵੀ ਜਾ ਨਿਕਲੇ। ਤਿੱਬਤ ਵਿਚ ਮੁਖ ਲਾਮੇ ਨੂੰ ਵੀ ਮਿਲੇ। ਪਹਾੜਾਂ ਉਪਰੋਂ ਦੀ ਹੁੰਦੇ ਹੋਏ ਲਦਾਖ਼ ਸ੍ਰੀਨਗਰ, ਜੰਮੂ ਵਿਚੋਂ ਲੰਘਦੇ ਉਹ ਕਰਤਾਰਪੁਰ ਆ ਟਿਕੇ। ਹੁਣ ਉਨ੍ਹਾਂ ਦੇ ਮਾਤਾ ਪਿਤਾ ਵੀ ਕਰਤਾਰਪੁਰ ਉਨ੍ਹਾਂ ਦੇ ਕੋਲ ਆ ਕੇ ਰਹਿਣ ਲੱਗ ਪਏ ਸਨ।

## ਚੌਥੀ ਉਦਾਸੀ

ਪੰਜਾਬ ਤੋਂ ਬਾਹਰ ਪਾਸੇ ਇਹ ਗੁਰੂ ਸਾਹਬ ਦੀ ਅਖ਼ੀਰਲੀ ਉਦਾਸੀ ਸੀ। ਆਪ ਦੀ ਆਯੂ ਹੁਣ ਪੰਜਾਹ ਦੇ ਲਗਪਗ ਸੀ। ਸੰਮਤ 1575 ਤੋਂ 1579 ਤਕ ਪੱਛਮ ਵਲ ਮੁਸਲਮਾਨੀ ਦੇਸਾਂ ਵਿਚ ਭਰਮਣ ਕਰਦੇ ਰਹੇ। ਇਸ ਵਾਰੀ ਮਰਦਾਨਾ ਗੁਰੂ ਜੀ ਦੇ ਨਾਲ ਸੀ।

ਏਸ ਯਾਤਰਾ ਸਮੇਂ ਗੁਰੂ ਜੀ ਦਾ ਪਹਿਰਾਵਾ ਹਾਜੀਆਂ ਵਰਗਾ ਸੀ। ਉਨ੍ਹਾਂ ਨੇ ਨੀਲੇ ਬਸਤਰ ਪਹਿਨੇ ਹੋਏ ਸਨ। ਇਕ ਹੱਥ ਵਿਚ ਕਿਤਾਬ, ਦੂਜੇ ਹੱਥ ਵਿਚ ਇੱਕ ਮੋਟਾ ਡੰਡਾ ਅਤੇ ਨਮਾਜ਼ ਪੜ੍ਹਣ ਲਈ ਇਕ ਮਸੱਲਾ ਕਛੇ ਮਾਰਿਆ ਹੋਇਆ ਸੀ। ਨਮਾਜ਼ ਤਾਂ ਉਹ ਨਹੀਂ ਸਨ ਪੜ੍ਹਦੇ, ਪਰ ਮੁਸਲਮਾਨ ਜਾਪਦੇ ਸਨ। ਮਸੱਲੇ ਉਤੇ ਬਹਿ ਕੇ ਉਹ ਆਪਣਾ ਸਿਮਰਨ ਕਰ ਲੈਂਦੇ ਸਨ।

ਪਹਿਲੀਆਂ ਤਿੰਨ ਉਦਾਸੀਆਂ ਦੇ ਤਜਰਬਿਆਂ ਤੇ ਉਨ੍ਹਾਂ ਦੇ ਆਪਣੇ ਸਾਸ ਗਰਾਸ ਸਿਮਰਨ ਨੇ ਸਭ ਵਿਚਾਰਧਾਰਾਂ ਦਾ ਇਹ ਗਿਆਨ-ਨਚੋੜ ਉਨ੍ਹਾਂ ਦੇ ਸਾਹਮਣੇ ਰਖ ਦਿਤਾ ਸੀ :

**"ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰ।"**

ਸੱਚ ਦਾ ਅਨਭਵ ਸਭ ਤੋਂ ਉਪਰ ਹੈ, ਪਰ ਸੱਚ ਨੂੰ ਜੀਉਣਾ ਸੱਚ ਨਾਲੋਂ ਵੀ ਉਚਾ ਹੈ। ਸੱਚ ਨੂੰ ਨਿਰਾ ਅਨਭਵ ਕਰ ਕੇ ਪਹਾੜਾਂ, ਗਾਰਾਂ, ਜਾਂ ਚਿਲਿਆਂ ਵਿਚ ਜਾ ਬਹਿਣ ਨਾਲੋਂ ਸੱਚ ਨੂੰ ਆਪਣਾ ਰੋਜ਼ਾਨਾ ਜੀਵਨ ਬਣਾ ਕੇ ਜੀਉਣਾ ਸਭ ਜੋਗਾਂ ਜਗਰਾਤਿਆਂ ਦੀ ਸਿਖਰ ਹੈ। ਗੁਰੂ ਨਾਨਕ ਨੇ ਇਹ ਸਾਦਾ ਪਰ ਸੁਨਹਿਰੀ ਸੱਚ ਪਸਾਰਨ ਲਈ ਤੀਹ ਵਰ੍ਹੇ ਦੇਸ਼ ਦਿਸਾਂਤਰ ਭੰਵੇਂ : ਜਿਹੜਾ ਕੋਈ ਸੁਚੀ ਕਮਾਈ ਕਰਦਾ ਹੈ, ਹਰ ਅਮਲ ਵਿਚ ਸੱਚ ਕਮਾਂਦਾ ਹੈ, ਉਹ ਜੀਵਨ-ਮੁਕਤ ਹੈ, ਭਾਵੇਂ ਉਹ ਹਿੰਦੂ, ਭਾਵੇਂ ਮੁਸਲਮਾਨ, ਭਾਵੇਂ ਆਸਤਕ ਤੇ ਭਾਵੇਂ ਨਾਸਤਕ ਹੈ।

ਛੋਟੀਆਂ ਛੋਟੀਆਂ ਮੰਜ਼ਲਾਂ ਤੁਰਦੇ, ਤੇ ਸੰਗਤਾਂ ਨੂੰ ਖ਼ੁਸ਼ੀ ਦੇਂਦੇ ਤੇ ਉਹਨਾਂ ਕੋਲੋਂ ਖ਼ੁਸ਼ੀ ਲੈਂਦੇ ਆਪ ਸੂਰਤ ਪਹੁੰਚੇ। ਸੰਗਤ ਵਿਚ ਉਹ ਬੱਚਿਆਂ ਨੂੰ ਉਚੇਚਾ ਬੁਲਾਂਦੇ ਸਨ। ਉਨ੍ਹਾਂ ਦਾ ਉਪਦੇਸ਼ ਸਿਧਾਂਤਕ ਨਹੀਂ ਸੀ ਹੁੰਦਾ, ਉਹ ਤਾਂ ਹਰ ਕਿਸੇ ਦੀ ਗੱਲ ਸੁਣਦੇ, ਉਹਦੀ ਵੇਦਨਾ ਨੂੰ ਆਪਣੀ ਵੇਦਨਾ ਬਣਾਂਦੇ, ਪਿਆਰ ਨਾਲ ਤੱਕਦੇ, ਹਮਦਰਦੀ ਨਾਲ ਬੋਲਦੇ, ਫੁੱਲਾਂ ਵਾਂਗ ਮੁਸਕਰਾਂਦੇ, ਤੇ ਉਹਦੇ ਅੰਦਰ ਕਿਸੇ ਖੇੜੇ ਨੂੰ, ਕਿਸੇ ਸੁਗੰਧੀ ਨੂੰ ਜਗਾਂਦੇ। ਬੱਚਿਆਂ ਦੀ ਉਂਗਲੀ ਫੜਦੇ, ਉਹਨਾਂ ਨੂੰ ਗੋਦੀ ਵਿਚ ਲੈਂਦੇ, ਉਹਨਾਂ ਨੂੰ ਕਿਤੋਂ ਚੁਣੀ ਨਿੱਕੀ ਮੋਟੀ ਸਿੱਪੀ, ਕੌਡੀ, ਗੋਲੀ, ਗੀਟ੍ਹੀ ਦੇਂਦੇ ਤੇ ਉਹਨਾਂ ਨਾਲ ਹਸਦੇ ਖੇਡਦੇ।

ਸੂਰਤ ਤੋਂ ਜਹਾਜ਼ ਵਿਚ ਚੜ੍ਹ ਉਹ ਅਰਬ ਦੇ ਕੰਢੇ ਉਤੇ ਪਹੁੰਚੇ, ਤੇ ਅਗਾਂਹ ਤੁਰਦੇ ਉਹ ਮੱਕੇ ਜਾ ਪਹੁੰਚੇ। ਇਹ ਆਖਣਾ ਉਨ੍ਹਾਂ ਦੀ ਮਹਾਨ ਸ਼ਖ਼ਸੀਅਤ ਨਾਲ ਵੱਡੀ ਜ਼ਿਆਦਤੀ ਕਰਨਾ ਹੈ ਕਿ ਉਹ ਮੱਕੇ ਵਲ ਮੂੰਹ ਕਰ ਕੇ ਨਮਾਜ਼ ਪੜ੍ਹਣ ਦਾ ਵਹਿਮ ਦੂਰ ਕਰਨ ਲਈ, ਤੇ ਉਥੋਂ ਦੇ ਮੁਲ੍ਹਾਂ ਮੁਲਾਣਿਆਂ ਨੂੰ ਪੈਰੀਂ ਪੁਆਣ ਲਈ ਗਏ ਸਨ।

ਉਹ ਗਏ ਸਨ ਹਜ਼ਰਤ ਮੁਹੰਮਦ ਸਾਹਬ ਦੇ ਮੁਤਬਰਕ ਅਸਥਾਨ ਦੀ ਜ਼ਿਆਰਤ ਕਰਨ ਲਈ। ਉਨ੍ਹਾਂ ਨੇ ਇਸਲਾਮੀ ਧਰਮ ਦਾ ਡੂੰਘਾ ਮੁਤਾਲਿਆ ਕੀਤਾ, ਤੇ ਇਸਲਾਮ ਦੀ ਤੌਹੀਦ-ਪ੍ਰਸਤੀ (ਇਕੋ ਮਾਲਕ ਦੀ ਪੂਜਾ), ਬੁਤ-ਪ੍ਰਸਤੀ ਤੋਂ ਖ਼ਲਾਸੀ, ਤੇ ਇਨਸਾਨੀ ਬਰਾਬਰੀ ਦੇ ਸਿਧਾਂਤਾਂ ਤੋਂ ਬੜੇ ਪ੍ਰਭਾਵਤ ਹੋਏ ਸਨ। ਉਹ ਹਜ਼ਰਤ ਮੁਹੰਮਦ ਸਾਹਬ ਨੂੰ ਉਨ੍ਹਾਂ ਦੇ ਜ਼ਮਾਨੇ ਦਾ ਪ੍ਰਮੁਖ ਰਹਿਬਰ ਖ਼ਿਆਲ ਕਰਦੇ ਸਨ।

ਜਦੋਂ ਉਹ ਮੱਕੇ ਪਹੁੰਚੇ, ਤਾਂ ਉਹ ਬੜੇ ਥੱਕੇ ਹੋਏ ਸਨ। ਥਕਾਵਟ ਵਿਚ ਉਹ ਮੁਸਲਮਾਨਾਂ ਦੇ ਮੱਕੇ ਲਈ ਅਦਬ ਦਾ ਨੇਮ ਭੁਲ ਗਏ ਹੋਣਗੇ। ਆਪਣੇ ਪੂਜ ਅਸਥਾਨ ਵਲ ਪੈਰ ਨਾ ਕਰਨਾ ਕੋਈ ਮਾੜੀ ਕਿਸਮ ਦਾ ਵਹਿਮ ਨਹੀਂ ਆਖਿਆ ਜਾ ਸਕਦਾ। ਅਸੀਂ ਵੀ ਗੁਰੂ ਗ੍ਰੰਥ ਸਾਹਬ ਵਲ ਪੈਰ ਕਰ ਕੇ ਜਾਂ ਪਿੱਠ ਕਰ ਕੇ ਨਹੀਂ ਬਹਿੰਦੇ।

ਕਿਸੇ ਨੇ, ਹੋ ਸਕਦੈ, ਗੁੱਸੇ ਨਾਲ ਤਾੜਿਆ ਹੋਵੇ, ਕਿ ਖ਼ੁਦਾ ਦੇ ਘਰ ਵਲ ਪੈਰ ਉਨ੍ਹਾਂ ਕਿਉਂ ਪਸਾਰੇ ਸਨ। ਗੁਰੂ ਜੀ ਨੇ ਉਤਰ ਦਿਤਾ ਸੀ : "ਮੈਂ ਡਾਢ੍ਹਾ ਥਕਿਆ ਹੋਇਆ ਸਾਂ, ਮੁਤਬਰਕ ਅਸਥਾਨ ਦੀ ਬੇਅਦਬੀ ਮੈਂ ਕਦੇ ਕਰਨਾ ਨਾ ਚਾਹਾਂ। ਜਿੱਧਰ ਤੂੰ ਦੱਸੇਂ ਕਿ ਖ਼ੁਦਾ ਦਾ ਘਰ ਨਹੀਂ, ਮੈਂ ਉਧਰ ਹੀ ਪੈਰ ਕਰ ਲਵਾਂਗਾ।" ਤੇ ਦੂਜੇ ਪਾਸੇ ਪੈਰ ਭੁਆਂ ਕੇ ਉਨ੍ਹਾਂ ਪੁਛਿਆ :

**"ਬਰਾਦਰ, ਏਧਰ ਤਾਂ ਅਲਾਹ ਪਾਕ ਨਹੀਂ ਨਾ ਵਸਦਾ ?"**

ਇਤਰਾਜ਼ ਕਰਨ ਵਾਲਾ ਗੁਰੂ ਜੀ ਦਾ ਜਲਾਲੀ ਮੁਖ ਵੇਖ ਵੇਖ ਚਕਰਿਤ ਹੋ ਰਿਹਾ ਸੀ, ਤੇ ਉਹਨੂੰ ਐਉਂ ਮਹਿਸੂਸ ਹੋ ਰਿਹਾ ਸੀ, ਕਿ ਮੱਕਾ ਉਧਰ ਹੀ ਖੜਾ ਹੈ। ਇਹ ਕੋਈ ਕਰਾਮਾਤੀ ਗੱਲ ਨਹੀਂ, ਪ੍ਰਬਲ ਇੱਛਾ ਸ਼ਕਤੀ ਵਾਲੇ ਸਿਆਣੇ ਅੱਜ ਵੀ ਕਿਸੇ ਨੂੰ ਦੁਪਹਿਰ ਵੇਲੇ ਅੱਧੀ ਰਾਤ ਦਾ ਭੁਲਾਵਾ ਪਾ ਸਕਦੇ ਹਨ।

ਉਹ ਸੋਚਾਂ ਵਿਚ ਹੀ ਪਿਆ ਸੀ, ਕਿ ਗੁਰੂ ਸਾਹਬ ਨੇ ਇਕ ਹੋਰ ਪਾਸੇ ਪੈਰ ਭੁਆਂ ਕੇ ਆਖਿਆ : "ਦੋਸਤ, ਏਧਰ ਤਾਂ ਖ਼ੁਦਾ ਦਾ ਘਰ ਨਹੀਂ ਨਾ ਹੋਣਾ ?"

ਪ੍ਰਭਾਵਤ ਹੋਏ ਮੁਸਲਮਾਨ ਨੂੰ ਓਧਰ ਵੀ ਮੱਕਾ ਖੜੋਤਾ ਦਿੱਸ ਰਿਹਾ ਸੀ। ਇਹਦਾ ਇਹ ਭਾਵ ਨਹੀਂ, ਕਿ ਗੁਰੂ ਸਾਹਬ ਨੇ ਮੱਕੇ ਦੀ ਇਮਾਰਤ ਨੂੰ ਆਪਣੇ ਆਲੇ ਦੁਆਲਿਓਂ ਉਖੇੜ ਕੇ ਭੁਆਂਟਣੀਆਂ ਦੇ ਦਿਤੀਆਂ ਸਨ। ਏਉਂ ਜੇ ਉਹ ਕਰ ਵੀ ਸਕਦੇ ਤਾਂ ਵੀ ਨਾ ਕਰਦੇ। ਇਹ ਹਜ਼ਰਤ ਮੁਹੰਮਦ ਸਾਹਬ ਦਾ ਅਪਮਾਨ ਹੁੰਦਾ, ਤੇ ਜੇ ਇਹ ਰਸਮ ਮਾੜੀ ਵੀ ਹੋਵੇ, ਤਾਂ ਵੀ ਹਜ਼ਰਤ ਸਾਹਬ ਦਾ ਇਹਦੇ ਵਿਚ ਕੋਈ ਦੋਸ਼ ਨਹੀਂ। ਗੁਰੂ ਸਾਹਬ ਤਾਂ ਕਿਸੇ ਨੀਚ ਤੋਂ ਨੀਚ ਦਾ ਵੀ ਅਪਮਾਨ ਕਰਨ ਵਾਲੇ ਨਹੀਂ ਸਨ।

ਮੇਰਾ ਆਪਣਾ ਵਿਸ਼ਵਾਸ ਇਹ ਹੈ, ਕਿ ਮੱਕੇ ਸ਼ਰੀਫ਼ ਦੀ ਦੂਜੀ ਸਵੇਰ

ਗੁਰੂ ਸਾਹਬ ਨੇ ਪੂਰੇ ਅਦਬ ਨਾਲ ਜ਼ਿਆਰਤ ਕੀਤੀ ਹੋਵੇਗੀ, ਤੇ ਜਿਥੇ ਲੋਕ ਬੋਸਾ ਦੇਂਦੇ ਹਨ, ਉਥੇ ਬੋਸਾ ਵੀ ਦਿਤਾ ਹੋਵੇਗਾ।

ਉਹ ਸੱਚੇ ਦਿਲੋਂ ਇੱਕ ਇਨਸਾਨ ਸਨ, ਨਾ ਹਿੰਦੂ ਸਨ, ਨਾ ਮੁਸਲਮਾਨ ਸਨ। ਏਸੇ ਲਈ ਉਨ੍ਹਾਂ ਬਾਰੇ ਇਹ ਨਾਅਰਾ ਮੁਸਲਮਾਨਾਂ ਵਿਚ ਸੀ:

**ਗੁਰੂ ਨਾਨਕ ਸ਼ਾਹ ਫ਼ਕੀਰ**
**ਹਿੰਦੂ ਕਾ ਗੁਰੂ, ਮੁਸਲਮਾਨ ਕਾ ਪੀਰ।**

ਉਨ੍ਹਾਂ ਦਾ ਅਕੀਦਾ ਇਹ ਸੀ:—

**ਏਥੇ ਜਣੇ ਸੁ ਜਾਇ ਸਿਞਾਣੇ॥**
**ਹੋਰ ਫੱਕੜ ਹਿੰਦੂ ਮੁਸਲਮਾਣੇ॥**
**ਕਰਨੀ ਬਾਝਹੁ ਤਰੈ ਨਾ ਕੋਇ॥**
**ਸਚੋ ਸਚੁ ਵਖਾਣੈ ਕੋਇ॥**
**ਨਾਨਕ ਅਗੈ ਪੁੱਛ ਨਾ ਹੋਇ॥**

ਕੁਝ ਸਮਾਂ ਮੱਕੇ ਠਹਿਰ ਕੇ ਤੇ ਮਦੀਨੇ ਦੀ ਜ਼ਿਆਰਤ ਵੀ ਕਰ ਕੇ ਗੁਰੂ ਜੀ ਯੋਰੋਸ਼ਿਲਮ, ਦਮਸ਼ਕ ਪਹੁੰਚੇ, ਮਿਸਰ ਤੇ ਸੂਦਾਨ ਵਿਚ ਗਏ। ਤੇ ਓਥੋਂ ਬਗ਼ਦਾਦ ਆਏ। ਬਗ਼ਦਾਦ ਸ਼ਹਿਰ ਦੇ ਪਛਮ ਵਲ, ਮੀਲ ਕੁ ਦੂਰ, ਇਕ ਚਾਰਦੀਵਾਰੀ ਹੈ। ਇਸ ਦੇ ਅੰਦਰ ਦੋ ਕਮਰੇ ਹਨ। ਉਹਨਾਂ ਵਿਚ ਬਹਿਲੋਲ ਦਾਨਾ ਤੇ ਮੁਹੰਮ ਪਾਸ਼ਾ ਦੀਆਂ ਕਬਰਾਂ ਹਨ। ਦੂਜੇ ਕਮਰੇ ਦੀ ਨੁਕਰੇ ਇਕ ਥੜ੍ਹਾ ਹੈ। ਆਖਿਆ ਜਾਂਦਾ ਹੈ, ਕਿ ਇਸ ਥੜ੍ਹੇ ਉਤੇ ਗੁਰੂ ਜੀ ਬਹਿਲੋਲ ਦਾਨਾ ਨਾਲ ਬੈਠੇ ਸਨ। ਇਸ ਥੜ੍ਹੇ ਦੇ ਨੇੜੇ ਉਤਰੀ ਕੰਧ ਵਿਚ ਇੱਕ ਖ਼ੁਤਬਾ ਹੈ, ਜਿਸ ਦੇ ਪੜ੍ਹਣ ਵਾਲਿਆਂ ਨੇ ਵਖੋ ਵਖ ਅਰਥ ਕੀਤੇ ਹਨ। ਸੰਨ 1919 ਵਿਚ ਇਸ ਖ਼ੁਤਬੇ ਦੇ ਦਰਸ਼ਨ ਮੈਂ ਵੀ ਕੀਤੇ ਸਨ, ਪਰ ਓਦੋਂ ਇਤਿਹਾਸ ਲਈ ਹੁਣ ਵਰਗੀ ਰੁਚੀ ਨਾ ਹੋਣ ਕਰਕੇ, ਮੈਂ ਉਹਦੀ ਕੋਈ ਖੋਜ ਨਾ ਕੀਤੀ। ਪਰ ਹੁਣ ਭਾਈ ਸਾਹਬ ਭਾਈ ਕਾਨ੍ਹ ਸਿੰਘ ਤੇ ਹੋਰ ਵਿਦਵਾਨਾਂ ਦੇ ਓਸ ਖ਼ੁਤਬੇ ਦੇ ਭਿੰਨ ਭਿੰਨ ਤਰਜਮੇ ਪੜ੍ਹ ਕੇ ਮੈਨੂੰ ਅਰਮਾਨ ਹੋ ਰਿਹਾ ਹੈ, ਕਿ ਕਿਉਂ ਮੈਂ ਓਦੋਂ ਪੂਰੀ ਖੋਜ ਨਾ ਕੀਤੀ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਦੇ ਕਹਿਣ ਉਤੇ ਬਗ਼ਦਾਦ ਦੀ ਸੈਂਟਰਲ ਸਿਖ ਕਮੇਟੀ ਨੇ ਏਸ ਖ਼ੁਤਬੇ ਦਾ ਉਲੱਥਾ ਸਕੂਲ ਦੇ

ਉਸਤਾਦਾਂ ਪਾਸੋਂ ਕਰਵਾ ਕੇ ਭੇਜਿਆ ਸੀ, ਤੇ ਭਾਈ ਸਾਹਿਬ ਨੇ ਆਪਣੇ ਮਹਾਂ-ਕੋਸ਼ ਵਿਚ ਦਿੱਤਾ ਹੈ :—

**"ਦੇਖੋ ! ਹਜ਼ਰਤ ਪਰਵਰਦਗਾਰ ਬਜ਼ੁਰਗ ਨੇ ਕੇਹੀ ਮੁਰਾਦ ਪੂਰੀ ਕੀਤੀ ਕਿ ਬਾਬੇ ਨਾਨਕ ਦੀ ਤਾਅਮੀਰ ਨਵੇਂ ਸਿਰੇ ਬਣ ਗਈ। ਸਤ ਵੱਡੇ ਵਲੀਆਂ ਨੇ ਇਸ ਵਿਚ ਸਹਾਇਤਾ ਕੀਤੀ ਤੇ ਉਸ ਦੀ ਤਾਰੀਖ਼ ਇਹ ਨਿਕਲੀ ਕਿ ਨੇਕਬਖ਼ਤ ਮੁਰੀਦ ਨੇ ਪਾਣੀ ਲਈ ਜ਼ਮੀਨ ਵਿਚ ਫ਼ੇਜ਼ ਦਾ ਚਸ਼ਮਾ ਜਾਰੀ ਕਰ ਦਿਤਾ — ਸੰਨ 927 ਹਿਜਰੀ।**

ਬਗ਼ਦਾਦ ਤੋਂ ਵਿਦਾ ਹੋ ਕੇ ਗੁਰੂ ਜੀ ਈਰਾਨ ਗਏ। ਈਰਾਨ ਦੇ ਵੱਡੇ ਸ਼ਹਿਰ ਬਾਕੂ, ਤਹਿਰਾਨ, ਅਸਫ਼ਹਾਨ ਆਦਿ ਉਨ੍ਹਾਂ ਵੇਖੇ। ਕੁਝ ਸਮੇਂ ਬਾਅਦ ਬਾਕੂ ਸ਼ਹਿਰ ਵਿਚ ਬੰਗਿਆਂ ਪਿੰਡ ਦੇ ਇੱਕ ਸੌਦਾਗਰ ਨੇ ਛੋਟਾ ਜਿਹਾ ਅਸਥਾਨ ਬਣਾਇਆ। ਉਹਦੇ ਉਤੇ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਗੁਰਮੁਖੀ ਅੱਖਰਾਂ ਵਿਚ ਉਕਰੀ ਹੋਈ ਹੈ।

ਬੁਖ਼ਾਰਾ, ਤਾਸ਼ਕੰਦ, ਕਾਸ਼ਗੜ੍ਹ, ਸਮਰਕੰਦ ਸ਼ਹਿਰਾਂ ਵਿਚ ਵੀ ਆਪ ਗਏ। ਇਹ ਓਸ ਸਮੇਂ ਇਸਲਾਮੀ ਸਭਿਅਤਾ ਦੇ ਕੇਂਦਰ ਸਨ। ਤੇ ਇਸਲਾਮੀ ਸਭਿਅਤਾ ਦੇ ਗੁਰੂ ਸਾਹਬ ਬੜੇ ਕਦਰਦਾਨ ਸਨ। ਅਫ਼ਗਾਨਿਸਤਾਨ ਵਿਚ ਵੀ ਉਹ ਗਏ। ਏਥੋਂ ਦੇ ਲੋਕ ਤੇ ਏਥੋਂ ਦੇ ਫਲੇ ਫੂਲੇ ਪਹਾੜ ਆਪ ਨੂੰ ਬੜੇ ਚੰਗੇ ਲਗੇ। ਅਸਕਾਰਾ ਦੇ ਚਸ਼ਮਿਆਂ ਉਤੇ ਉਨ੍ਹਾਂ ਕਈ ਦਿਨ ਆਨੰਦ ਮਾਣਿਆਂ। ਏਥੇ ਤੇ ਕਾਬਲ ਵਿਚ ਉਨ੍ਹਾਂ ਦੀ ਯਾਦ ਵਿਚ ਪਿਛੋਂ ਗੁਰਦੁਆਰੇ ਬਣਾਏ ਗਏ।

ਏਥੇ ਭਾਈ ਮਰਦਾਨੇ ਦਾ ਦਿਹਾਂਤ ਹੋ ਗਿਆ ਸੀ, ਕੁਝ ਇਤਿਹਾਸਕਾਰ ਲਿਖਦੇ ਹਨ, ਕਿ ਭਾਈ ਮਰਦਾਨੇ ਦਾ ਦਿਹਾਂਤ ਕਰਤਾਰਪੁਰ ਵਿਚ ਹੋਇਆ। ਕੋਈ ਇਹ ਵੀ ਆਖਦੇ ਹਨ, ਕਿ ਭਾਈ ਜੀ ਦਾ ਦਿਹਾਂਤ ਬਗ਼ਦਾਦ ਵਿਚ ਹੋਇਆ। ਭਾਈ ਕਾਨ੍ਹ ਸਿੰਘ ਜੀ ਇਸ ਦਿਹਾਂਤ ਦਾ ਸਮਾਂ ਸੰਮਤ 1591 ਲਿਖਦੇ ਹਨ, ਪਰ ਨਾਲ ਹੀ ਓਸ ਸਮੇਂ ਗੁਰੂ ਜੀ ਦਾ ਕਰਤਾਰਪੁਰ ਵਿਚ ਹੋਣਾ ਵੀ ਲਿਖਦੇ ਹਨ। ਕਿਤੇ ਕੋਈ ਗ਼ਲਤੀ ਜ਼ਰੂਰ ਹੈ।

ਕਾਬਲ ਤੋਂ ਮੁੜਦੇ ਗੁਰੂ ਜੀ ਪਿਸ਼ਾਵਰ ਵਿਚ ਠਹਿਰੇ, ਤੇ ਫੇਰ ਹਸਨ

ਅਬਦਾਲ ਵਿਚ। ਓਥੇ ਇਕ ਵਲੀ ਕੰਧਾਰੀ ਰਹਿੰਦੇ ਸਨ। ਏਥੇ ਉਨ੍ਹਾਂ ਦੀ ਯਾਤਰਾ ਨਾਲ ਪੰਜਾ ਸਾਹਬ ਦੀ ਸਾਖੀ ਦਾ ਜੋੜ ਹੈ। ਏਸ ਸਾਖੀ ਬਾਰੇ ਮੇਰੇ ਆਪਣੇ ਵਿਚਾਰ, ਮੈਨੂੰ ਡਰ ਹੈ, ਕਰਾਮਾਤਾਂ ਵਿਚ ਸ਼ਰਧਾ ਰਖਣ ਵਾਲੇ ਪ੍ਰੇਮੀ ਅਜੇ ਸੁਣ ਨਹੀਂ ਸਕਣਗੇ। ਉਹਨਾਂ ਦੀ ਸ਼ਰਧਾ ਦਾ ਸਤਕਾਰ ਕਰਦਿਆਂ ਮੈਂ ਆਪਣੇ ਵਿਚਾਰ ਕਿਸੇ ਹੋਰ ਸਮੇਂ ਲਈ ਅਣ-ਕਥੇ ਰਖ ਛਡਦਾ ਹਾਂ।

ਮੈਂ ਤਾਂ ਗੁਰੂ ਨਾਨਕ ਦੀ ਮਹਾਨਤਾ ਦਾ ਏਨਾ ਵਿਸ਼ਵਾਸੀ ਹਾਂ, ਕਿ ਮੈਂ ਉਨ੍ਹਾਂ ਨੂੰ ਬੀਤੇ ਸਮੇਂ ਦਾ ਸਭ ਤੋਂ ਮਹਾਨ ਸਿਧਾਂਤਕਾਰ ਤੇ ਅਮਲੀ ਪਖੋਂ ਸਰਬ-ਸੰਪੂਰਨ ਮਹਾਪੁਰਖ ਸਮਝਦਾ ਹਾਂ। ਜੇ ਮੈਂ ਕਰਾਮਾਤਾਂ ਮੰਨ ਲਵਾਂ ਤਾਂ ਉਹ ਮੇਰੇ ਲਈ ਸੰਪੂਰਨ ਪਰਮ-ਮਨੁਖ ਨਹੀਂ ਰਹਿ ਜਾਂਦੇ, ਦੇਵ ਬਣ ਜਾਂਦੇ ਹਨ। ਦੇਵਾਂ ਨਾਲ ਮੇਰੀ ਕੋਈ ਦਿਲਚਸਪੀ ਨਹੀਂ, ਨਾ ਗੁਰੂ ਨਾਨਕ ਸਾਹਬ ਨੂੰ ਸੀ। ਦੇਵੀ ਦੇਵ ਸਭ ਉਨ੍ਹਾਂ ਆਪਣੀ ਗਿਣਤੀ ਵਿਚੋਂ ਕਢ ਛੱਡੇ ਸਨ।

ਜਿਹੜੇ ਸ਼ਰਧਾਲੂ ਇਹ ਖ਼ਿਆਲ ਕਰਦੇ ਹਨ, ਕਿ ਗੁਰੂ ਸਾਹਬ ਅੰਤਰ ਧਿਆਨ ਹੁੰਦੇ, ਤੇ ਦੂਰ-ਦੁਰਾਡੀਆਂ ਥਾਵਾਂ ਉਤੇ ਛਿੰਨਾਂ ਪਲਾਂ ਵਿਚ ਪਹੁੰਚ ਜਾਂਦੇ ਸਨ, ਧਰਤੀ ਹੀ ਨਹੀਂ, ਧਰਤੀ ਤੋਂ ਉਪਰਲੇ ਮੰਡਲਾਂ ਵਿਚ ਵੀ; ਇਹਨਾਂ ਲਈ, ਆਖਿਆ ਨਹੀਂ ਜਾ ਸਕਦਾ, ਗੁਰੂ ਕੇਡੇ ਕੁ ਮਹਾਨ ਹੋਣਗੇ; ਪਰ ਅੱਜ ਏਨੀ ਦੁਨੀਆ ਜਹਾਜ਼ਾਂ ਵਿਚ ਚੜ੍ਹ ਕੇ ਫਿਰ ਲੈਣ ਤੇ ਦੁਨੀਆ ਦੇ ਲੋਕਾਂ ਨਾਲ ਵਿਚਾਰ-ਵਟਾਂਦਰਾ ਕਰ ਲੈਣ ਬਾਅਦ ਇਹ ਮੈਨੂੰ ਆਪਣੇ ਲਈ ਕੋਈ ਵੱਡੀ ਪ੍ਰਾਪਤੀ ਨਹੀਂ ਜਾਪਦੀ। ਤੇ ਜਦੋਂ ਮੈਂ ਗੁਰੂ ਜੀ ਦੀਆਂ ਘਾਲਣਾਵਾਂ ਦਾ ਖ਼ਿਆਲ ਕਰਦਾ ਹਾਂ, ਕਿ ਉਨ੍ਹਾਂ ਨੇ ਇਕੋ ਉਮਰ ਵਿਚ ਚੋਰਾਂ, ਡਾਕੂਆਂ ਤੇ ਹਰ ਤਰ੍ਹਾਂ ਦੇ ਉਸ ਸਮੇਂ ਦੇ ਖ਼ਤਰਿਆਂ ਤੋਂ ਬੇਪਰਵਾਹ, ਪੈਰੀਂ ਤੁਰ ਕੇ ਸਾਰੀ ਦੁਨੀਆ ਦੀ ਸਚਿਆਈ ਘੋਖ ਲਈ, ਤਾਂ ਉਨ੍ਹਾਂ ਦੇ ਪਾਵਨ ਪੈਰਾਂ ਤੋਂ ਸਦਕੜੇ ਹੋਣ ਲਈ ਬਿਹਬਲ ਹੋ ਜਾਂਦਾ ਹਾਂ। ਅੱਖਾਂ ਮੀਟ ਕੇ ਜਾਂ ਹਵਾਈ ਜਹਾਜ਼ਾਂ ਵਿਚ ਚੜ੍ਹ ਕੇ ਲੰਮੀ ਤੋਂ ਲੰਮੀ ਯਾਤਰਾ ਦਾ ਵੀ ਕੋਈ ਮਹਤਵ ਨਹੀਂ। ਦੇਵਤੇ, ਜੇ ਹੈਨ, ਤਾਂ ਜਿਥੇ ਚਾਹੁਣ ਵਿਚਰਦੇ ਰਹਿੰਦੇ ਹੋਣਗੇ — ਕਹਿੰਦੇ ਨੇ ਇਹ ਤੇਤੀ ਕਰੋੜ ਹੈਨ — ਕਿਸੇ ਨੂੰ ਕੀ ਲਾਭ? ਚੰਨ ਉਤੇ ਮਨੁੱਖ ਵੀ ਪਹੁੰਚ ਪਿਆ ਹੈ, ਮੰਗਲ ਉਤੇ ਪਹੁੰਚਣ ਵਾਲਾ ਹੈ। ਪਰ ਮਨੁੱਖੀ ਇਤਿਹਾਸ ਵਿਚ ਆਪਣੇ ਸਮੇਂ ਦੀ ਲੱਗਪਗ ਸਾਰੀ ਦੁਨੀਆ ਪੈਰੀਂ ਫਿਰ ਲੈਣ ਵਾਲਾ ਮਹਾਨ ਪੁਰਖ ਇਕੱਲਾ ਗੁਰੂ ਨਾਨਕ ਹੈ। ਉਨ੍ਹਾਂ ਦੀ

ਮਹਿਮਾਂ ਮੈਥੋਂ ਕਹੀ ਨਹੀਂ ਜਾ ਸਕਦੀ।

ਹਸਨ ਅਬਦਾਲ ਤੋਂ ਗੁਰੂ ਜੀ ਨੇ ਘਰ-ਵਾਪਸੀ ਦੀ ਤਿਆਰੀ ਕਰ ਲਈ ਸੰਮਤ 1578 ਵਿਚ। ਪਰ ਆਪ ਜਦੋਂ ਸੈਦਪੁਰ ਪਹੁੰਚੇ, ਤਾਂ ਬਾਬਰ ਦਾ ਹਮਲਾ ਹੋ ਰਿਹਾ ਸੀ। ਓਥੋਂ ਦੇ ਪਠਾਨ ਹਾਕਮਾਂ ਨੇ ਬਾਬਰ ਦਾ ਟਾਕਰਾ ਕਰਨ ਦਾ ਹੀਆ ਤਾਂ ਕਰ ਲਿਆ, ਪਰ ਐਸ਼-ਰੁਲਾਏ ਹਾਕਮਾਂ ਦੇ ਪੈਰ ਟਿਕ ਨਾ ਸਕੇ, ਉਹ ਹਾਰ ਗਏ। ਉਹਨਾਂ ਉਤੇ ਤੇ ਹਿੰਦੂ ਰਈਅਤ ਉਤੇ ਬਾਬਰ ਨੇ ਬੜੇ ਜ਼ੁਲਮ ਢਾਏ। ਆਪਣੇ ਆਤਮ-ਬਿਰਤਾਂਤ ਵਿਚ ਬਾਬਰ ਨੇ ਲਿਖਿਆ ਹੈ :

> **"ਸੈਦਪੁਰ ਵਿਚ ਮੁਕਾਬਲਾ ਕਰਨ ਵਾਲੇ ਸਭ ਕਤਲ ਕੀਤੇ ਗਏ। ਉਹਨਾਂ ਤੇ ਹੋਰਨਾਂ ਦੇ ਘਰ ਘਾਟ ਸਾੜੇ ਗਏ, ਮਾਲ ਮਤਾ ਲੁਟਿਆ ਗਿਆ, ਤੇ ਤੀਵੀਂਆਂ ਬੱਚੇ ਗ਼ੁਲਾਮ ਬਣਾਏ ਗਏ।"**

ਲੋਕਾਂ ਦੀ ਬਰਬਾਦ ਹਾਲਤ ਨੂੰ ਗੁਰੂ ਜੀ ਨੇ ਅਤਿ ਕਰੁਣਾਮਈ ਸ਼ਬਦਾਂ ਵਿਚ ਏਉਂ ਵਰਨਣ ਕੀਤਾ ਹੈ :

**ਜਿਨ ਸਿਰ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥<br>ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥<br>ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ ॥**

**ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥<br>ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥<br>ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥**

**ਇਕੁ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ ॥<br>ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ ॥<br>ਤਿਨ੍ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ ॥**

**ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ੀ ਰਖੇ ਰੰਗੁ ਲਾਇ ॥<br>ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥<br>ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥**

(ਜਿਨ੍ਹਾਂ ਸਿਰੀਂ ਪਟੀਆਂ ਸੁਹਦੀਆਂ ਸਨ, ਤੇ ਮਾਂਗ ਵਿਚ ਸੰਧੂਰ ਪਾਇਆ

ਹੁੰਦਾ ਸੀ, ਉਹ ਸਿਰ ਕੈਂਚੀ ਨਾਲ ਮੁੰਨੇ ਗਏ, ਤੇ ਗਲ ਤਕ ਧੂੜ ਪਈ ਪੈਂਦੀ ਏ। ਜਿਹੜੀਆਂ ਮਹਿਲਾਂ ਅੰਦਰ ਬਹਿੰਦੀਆਂ ਸਨ, ਹੁਣ ਉਹਨਾਂ ਨੂੰ ਸ਼ਰੇਆਮ ਖੜੋਣਾ ਵੀ ਨਹੀਂ ਮਿਲਦਾ। ਤੇ ਉਹਨਾਂ ਸਜ-ਵਿਆਹੀਆਂ ਨਾਲ ਲਾੜੇ ਸੁੰਹਦੇ ਸਨ, ਦੰਦ ਖੱਡ ਦੇ ਚੂੜੇ ਪਾਈ ਉਹ ਡੋਲੀ ਚੜ੍ਹ ਆਈਆਂ ਸਨ, ਉਹਨਾਂ ਤੋਂ ਪਾਣੀ ਵਾਰਿਆ ਜਾਂਦਾ ਸੀ ਤੇ ਜੜਾਊ ਪਖੇ ਝੁਲਦੇ ਸਨ, ਬਹਿੰਦੀਆਂ ਨੂੰ ਲਖ ਰੁਪਈਏ ਸ਼ਗਨ ਮਿਲਦਾ, ਤੇ ਖੜੋਂਦੀਆਂ ਵੀ ਲਖ ਗਰੀ ਛੁਹਾਰੇ ਖਾਂਦੀਆਂ ਤੇ ਸੇਜਾਂ ਮਾਣਦੀਆਂ ਸਨ। ਉਹਨਾਂ ਦੇ ਗਲੀਂ ਜਾਬਰਾਂ ਨੇ ਰੱਸੀਆਂ ਪਾਈਆਂ, ਮੋਤੀ-ਲੜੀਆਂ ਤੋੜ ਸੁਟੀਆਂ। ਧਨ ਜੋਬਨ ਦੋਵੇਂ ਉਹਨਾਂ ਦੇ ਵੈਰੀ ਹੋ ਗਏ, ਜਾਬਰ ਰੰਗ-ਰਲੀਆਂ ਵਿਚ ਮਸਤ ਸਨ। ਜਮਦੂਤਾਂ ਨੂੰ ਹੁਕਮ ਹੋਇਆ ਕਿ ਉਹਨਾਂ ਨੂੰ ਲੈ ਚਲੋ ਤੇ ਉਹਨਾਂ ਦੀ ਪਤਿ ਰੋਲੋ। ਹੇ ਰਬ, ਜੇ ਤੈਨੂੰ ਭਾਵੇ ਤਾਂ ਤੂੰ **ਵਡਿਆਈ** ਦੇ ਦਿੰਦਾ ਹੈਂ ਤੇ ਜੇ ਭਾਵੇ ਤਾਂ ਸਜ਼ਾ।)

ਗੁਰੂ ਜੀ ਨੇ ਏਸ ਹਿਰਦਾ-ਤੋੜ ਝਾਤੀ ਦਾ ਅਰਮਾਨਾਂ ਭਰਿਆ ਨਿਰਾ ਗਾਇਣ ਹੀ ਨਹੀਂ ਕੀਤਾ, ਉਨ੍ਹਾਂ ਕਰਤਾਰ ਨੂੰ ਵੀ ਬੜੇ ਰੋਹ ਨਾਲ ਤਾਹਨੇ ਦਿੱਤੇ। ਜਿਥੇ ਗੁਰੂ ਜੀ ਨੇ ਨਿੱਝਕ ਹੋ ਕੇ ਰਾਜਿਆਂ ਨੂੰ ਸ਼ੀਂਹ, ਕਸਾਈ, ਤੇ ਉਹਨਾਂ ਦੇ ਮੁਕੱਦਮਾਂ ਨੂੰ ਕੁੱਤੇ ਆਖਣੋ ਦਰੇਗ ਨਹੀਂ ਸੀ ਕੀਤਾ, ਓਥੇ ਜਿਸ ਕਰਤਾਰ ਦਾ ਉਹ ਸਦਾ ਸਿਮਰਨ ਕਰਦੇ, ਤੇ ਉਹਦੇ ਭਾਣੇ ਨੂੰ ਮਿਠਾ ਕਰ ਕੇ ਮੰਨਣ ਦਾ ਉਪਦੇਸ਼ ਕਰਦੇ ਰਹੇ ਸਨ, ਓਥੇ ਜਨਤਾ ਦੀ ਬੇਚਾਰਗੀ ਤੇ ਜ਼ਾਲਮਾਂ ਦੇ ਜਨਤਾ ਉਤੇ ਅਕਹਿ ਕਹਿਰ ਵੇਖ ਕੇ, ਕਰਤਾ-ਪੁਰਖ ਨੂੰ ਵੀ ਆਪਣਾ ਮਨ ਦਸਣੋ ਉਹ ਬਿਲਕੁਲ ਨਹੀਂ ਝਿਜਕੇ ਤੇ ਆਪਣੇ ਚਰਿਤ੍ਰਿਕ ਲਹਿਜੇ ਵਿਚ ਉਨ੍ਹਾਂ ਆਪਣਾ ਦਿਲੀ ਰੋਸ ਪ੍ਰਗਟ ਕੀਤਾ :

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ॥**<br>
**ਆਪੈ ਦੋਸ ਨ ਦੇਈ ਕਰਤਾ ਜਮੁ ਕਰ ਮੁਗਲ ਚੜਾਇਆ ॥**<br>
**ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨਾ ਆਇਆ ॥**<br>
**ਕਰਤਾ ਤੂੰ ਸਭਨਾ ਕਾ ਸੋਈ ॥**

**ਜੇ ਸਕਤਾ ਸਕਤੇ ਕੋ ਮਾਰੈ ਤਾ ਮਨਿ ਰੋਸ ਨ ਹੋਈ ॥**<br>
**ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥**<br>
**ਰਤਨ ਵਿਗਾੜਿ ਵਿਗੋਇ ਕੁਤੀ ਮੁਇਆ ਸਾਰ ਨ ਕਾਈ ॥**<br>
**ਆਪੇ ਜੋੜ ਵਿਛੋੜੇ ਆਪੇ ਵੇਖ ਤੇਰੀ ਵਡਿਆਈ ॥**

**ਜੇ ਕੋ ਨਾਉ ਧਰਾਇ ਵਡਾ ਸਾਦ ਕਰ ਮਨਿ ਭਾਣੇ ॥**
**ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥**
**ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮ ਵਖਾਣੇ ॥**

"ਹੇ ਹਰੀ, ਖੁਰਾਸਾਨ ਨੂੰ ਤਾਂ ਤੂੰ ਬਚਾ ਰਖਿਆ, ਤੇ ਵਿਚਾਰੇ ਹਿੰਦੁ-ਸਤਾਨ ਨੂੰ ਆ ਡਰਾਇਆ ।

ਤੂੰਏਂ ਏਸ ਸਾਰੀ ਖੇਡ ਦਾ ਜ਼ਿੰਮੇਵਾਰ ਹੈਂ, ਪਰ ਆਪਣੇ ਆਪ ਨੂੰ ਦੋਸ਼ ਨਾ ਦੇਣ ਖ਼ਾਤਰ ਤੂੰ ਮੁਗ਼ਲਾਂ ਨੂੰ ਜਮ ਦੇ ਰੂਪ ਵਿਚ ਲਿਆ ਚੜ੍ਹਾਇਆ ਹੈ।

ਏਨੀ ਮਾਰ ਪਿਆਂ ਲੋਕ ਕੁਰਲਾ ਉਠੇ, ਕੀ ਤੈਨੂੰ ਦਰਦ ਨਹੀਂ ਆਇਆ ?

ਹੇ ਕਰਤੇ, ਤੂੰ ਤਾਂ ਸਭਨਾਂ ਦਾ ਸੈਂ (ਨਿਰਾ ਮੁਗ਼ਲਾਂ ਦਾ ਨਹੀਂ, ਸਾਡਾ ਵੀ ਸੈਂ) ।

ਜੇ ਕੋਈ ਤਕੜਾ ਤਕੜੇ ਨੂੰ ਮਾਰੇ ਤਾਂ ਮੈਂ ਰੋਸ ਨਾ ਕਰਾਂ,
ਪਰ ਜੇ ਤਕੜਾ ਸ਼ੇਰ ਗਊਆਂ ਦੇ ਵੱਗ ਉਤੇ ਆ ਪਵੇ ਤਾਂ ਖਸਮ ਤੋਂ ਪੁੱਛ ਹੁੰਦੀ ਹੈ।
ਇਹਨਾਂ ਕੁੱਤਿਆਂ (ਹਮਲਾਵਰਾਂ) ਨੇ ਹੀਰਿਆਂ ਵਰਗੇ ਲੋਕਾਂ ਨੂੰ ਘੱਟੇ ਕੌਡੀ ਰੋਲ ਦਿੱਤੈ, ਇਹਨਾਂ (ਜ਼ਾਲਮਾਂ) ਦੇ ਮਰਨ ਬਾਅਦ ਇਹਨਾਂ ਦਾ ਕਿਸੇ ਨਾਂ ਨਹੀਂ ਲੈਣਾ ।
ਹੇ ਸਾਈਆਂ, ਆਪੇ ਹੀ ਜੋੜਦਾ ਹੈਂ, ਆਪੇ ਹੀ ਵਿਛੋੜ ਦੇਂਦਾ ਹੈ, ਤੇ ਆਪ ਹੀ ਆਪਣੀ ਵਡਿਆਈ ਪਿਆ ਵੇਖਦਾ ਹੈਂ ।
ਜਿਹੜਾ ਕੋਈ ਵੱਡਾ ਬਣ ਕੇ ਮਨ-ਭਾਉਂਦੇ ਸੁਆਦ ਮਾਣਦਾ ਹੈ (ਜਿਵੇਂ ਇਹ ਮੁਗ਼ਲ ਕਰ ਰਹੇ ਨੇ),
ਤੇਰੀ ਨਜ਼ਰ ਵਿਚ ਦਾਣੇ ਚੁਗ ਚੁਗ ਖਾਣ ਵਾਲੇ ਕੀੜੇ ਹੋਣੇ ਚਾਹੀਦੇ ਨੇ ।
ਨਾਨਕ ਨੇ ਪਛਾਣ ਲਿਆ ਹੈ ਕਿ ਸਿਰਫ਼ ਮਰਨ ਲਈ ਤਿਆਰ ਹੋਣ ਵਾਲਾ ਹੀ ਤੇਰੇ ਕੋਲੋਂ ਕੁਝ ਪਾ ਸਕਦਾ ਹੈ ।"

ਵਾਹ ! ਕਿਹੋ ਜਿਹਾ ਦਰਦ ਤੇ ਕਿਹੋ ਜਿਹੀ ਦਲੇਰੀ । ਜੇ ਰੱਬ ਮਨੁੱਖ ਨਾਲੋਂ ਵਖਰੀ ਕੋਈ ਹਸਤੀ ਹੁੰਦਾ, ਤਾਂ ਗੁਰੂ ਨਾਨਕ ਦੇ ਏਸ ਲਾ-ਜਵਾਬ ਨਿਹੋਰੇ ਦੀ ਤਾਬ ਨਾ ਲਿਆ ਸਕਦਾ । ਪਰ ਜਦ ਇਕੋ ਕਰਤਾ ਤੇ ਇੱਕੋ ਹੀ

ਭੁਗਤਾ ਹੋਵੇ, ਤਾਂ ਦੋਸ਼ ਕੋਈ ਕਿਸ ਨੂੰ ਦੇਵੇ !

ਆਖਿਆ ਜਾਂਦਾ ਹੈ ਕਿ ਗੁਰੂ ਜੀ ਵੀ ਲੋਕਾਂ ਦੇ ਨਾਲ, ਉਹਨਾਂ ਦੀ ਹਿਮਾਇਤ ਕਰਦੇ, ਕੈਦ ਕੀਤੇ ਗਏ। ਪਰ ਵਿਲਖਣ ਵਿਅਕਤੀ ਹੋਣ ਕਰਕੇ ਬਾਬਰ ਦੇ ਧਿਆਨ ਵਿਚ ਆ ਗਏ। ਉਹਨੂੰ ਉਹ ਕੋਈ ਅਲਾਹ-ਲੋਕ ਦਿੱਸੇ। ਅਲਾਹ ਨਾਲ ਬਾਦਸ਼ਾਹਾਂ ਨੂੰ ਪਿਆਰ ਤਾਂ ਕੋਈ ਹੁੰਦਾ ਨਹੀਂ, ਪਰ ਆਪਣੇ ਪਾਪਾਂ ਦੇ ਚੇਤਿਓਂ ਅਲਾਹ ਦਾ ਡਰ ਜ਼ਰੂਰ ਉਹਨਾਂ ਨੂੰ ਆ ਜਾਂਦਾ ਹੈ, ਤੇ ਜਦੋਂ ਕਦੇ ਇਹ ਡਰ ਆਵੇ, ਤਾਂ ਉਹ ਕੰਬਣ ਵੀ ਲਗ ਪੈਂਦੇ ਹਨ।

ਗੁਰੂ ਜੀ ਦੀ ਰਿਹਾਈ ਦਾ ਹੁਕਮ ਬਾਬਰ ਨੇ ਦੇ ਦਿੱਤਾ। ਪਰ ਗੁਰੂ ਜੀ ਤਾਂ ਲੋਕਾਂ ਲਈ ਕੈਦ ਹੋਏ ਸਨ, ਲੋਕਾਂ ਦੀ ਖ਼ਾਤਰ ਉਹ ਇੱਕ ਛਿਨ ਲਈ ਹੀ ਸਹੀ, ਰੱਬ ਨਾਲ ਵੀ ਲੜ ਪਏ ਸਨ। ਉਨ੍ਹਾਂ ਆਪਣੀ ਰਿਹਾਈ ਪ੍ਰਵਾਨ ਨਾ ਕੀਤੀ ਤੇ ਬਾਬਰ ਨੂੰ ਸਾਰੇ ਕੈਦੀ ਰਿਹਾ ਕਰਨੇ ਪਏ।

ਤਾਂ ਗੁਰੂ ਜੀ ਸੈਦਪੁਰੋਂ ਵਿਦਾ ਹੋਏ, ਤੇ ਕਰਤਾਰਪੁਰ ਆ ਗਏ।

## ਸ਼ਾਨਦਾਰ ਜੀਵਨ ਦਾ ਸ਼ਾਨਦਾਰ ਅੰਤ

ਸੱਚੀਂ ਮੁੱਚੀਂ ਸ਼ਾਨਦਾਰ ਜੀਵਨ — ਜਨਮ ਤੋਂ ਅੰਤ ਤਕ — ਕੁਲੀਨ ਮਾਪੇ, ਪ੍ਰਸੰਨ ਬਚਪਨ, ਸੋਹਣੀ ਸਿਖਿਆ, ਪੰਡਤ ਗੋਪਾਲ ਤੇ ਪੰਡਤ ਬ੍ਰਿਜ ਲਾਲ ਤੇ ਮੌਲਵੀ ਸਯਦ-ਹਸਨ ਵਰਗੇ ਉਤਮ ਅਧਿਆਪਕ — ਪਿਆਰ-ਪੁੰਜ ਭੈਣ, ਨਾਨਕੀ। ਨੌਕਰੀ ਕੀਤੀ ਤਾਂ ਮਾਲਕਾਂ ਵਾਂਗ, (ਮੋਦੀ ਬਹੁਤਾ ਕਰਕੇ ਬਦ-ਦਿਆਨਤ ਹੁੰਦੇ ਸਨ) ਨਾਨਕ ਮੋਦੀ ਆਪਣੀ ਤਨਖ਼ਾਹ ਨਾਲੋਂ ਸੌ ਗੁਣਾਂ ਵਧ ਬੱਚਤ ਸਰਕਾਰ ਦੀ ਕਰਦੇ ਸਨ, ਤੇ ਜਦੋਂ ਉਨ੍ਹਾਂ ਯਾਰ੍ਹਾਂ ਵਰ੍ਹਿਆਂ ਬਾਅਦ ਨੌਕਰੀ ਛੱਡੀ, ਤਾਂ ਸਰਕਾਰ ਉਨ੍ਹਾਂ ਨੂੰ ਮੂੰਹ-ਮੰਗੀ ਤਨਖ਼ਾਹ ਉਤੇ ਉਮਰ ਭਰ ਲਈ ਮੋਦੀ ਰਖਣ ਨੂੰ ਤਿਆਰ ਸੀ। ਸਾਰੇ ਆਲੇ-ਦੁਆਲੇ ਦਾ ਪ੍ਰੀਤਮ, ਮਾਂ ਭੈਣ ਨਾਲ ਬੇਅੰਤ ਪਿਆਰ (ਆਪਣੀ ਭੈਣ ਦੇ ਉਹ ਚਰਨ ਛੁਹੰਦੇ, ਤੇ ਭੈਣ ਉਹਨਾਂ ਨੂੰ ਗਲ ਲਾਂਦੀ ਸੀ), ਪਿਤਾ ਦਾ ਪੂਰਨ ਅਦਬ (ਕਦੇ ਪਿਤਾ ਦੇ ਅਯੋਗ ਗੁੱਸੇ ਉਤੇ ਵੀ ਉਨ੍ਹਾਂ ਮਨ ਮੰਦਾ ਨਾ ਕੀਤਾ)। ਕੰਚਨ ਕਾਇਆ ਤੇ ਫ਼ੌਲਾਦੀ ਸਿਹਤ, (ਉਮਰ ਭਰ ਉਹ ਕਦੇ ਬੀਮਾਰ ਨਹੀਂ ਹੋਏ), ਪੰਜੀ ਤੀਹ

ਵਰ੍ਹੇ ਤੁਰ ਤੁਰ ਕੇ ਦੇਸ਼ ਦੇਸਾਂਤਰਾਂ ਦੇ ਲੋਕਾਂ ਨੂੰ ਮਿਲਣਾ। ਦੋ ਸਯੋਗ ਪੁੱਤਰ, ਬੜੀ ਸੁਲਖਣੀ ਇਸਤ੍ਰੀ, (ਜਿਹੜੀ ਪੰਝੀ ਵਰ੍ਹੇ ਪਤੀ ਦਾ ਰਾਹ ਤੱਕਦੀ, ਤੇ ਪਰਵਾਰ ਨੂੰ ਮਿੱਠਤ ਨਾਲ ਪਾਲਦੀ ਰਹੀ, ਜਿਸ ਨੇ ਇੱਕ ਵਾਰੀ ਵੀ ਜੁਦਾਈ ਦਾ ਗਿਲਾ ਨਹੀਂ ਕੀਤਾ — ਸ੍ਰੀਚੰਦ ਤੇ ਲਖਮੀ ਦਾਸ ਪੁੱਤਰਾਂ ਦੀ ਸੋਹਣੀ ਪਰਵਰਸ਼ ਸੁਲਖਣੀ ਜੀ ਦੀ ਸੰਤੁਸ਼ਟਤਾ ਦਾ ਪ੍ਰਮਾਣ ਹੈ)। ਸਿਖੀ ਸੇਵਕੀ ਉਤੇ ਆਪਣੀ ਉੱਚਤਾ ਦਾ ਕਦੇ ਦਾਅਵਾ ਨਹੀਂ ਕੀਤਾ, ਪਰ ਮੁਸਲਮਾਨੀ ਤਅੱਸਬਾਂ ਦੇ ਸਮੇਂ ਵਿਚ ਮੁਸਲਮਾਨਾਂ ਨੇ ਉਨ੍ਹਾਂ ਨੂੰ ਆਪਣਾ ਪੀਰ ਮੰਨਿਆ, ਜਿਥੇ ਵੀ ਗਏ, ਕਿਸੇ ਨੂੰ ਠਿੱਠ ਨਹੀਂ ਕੀਤਾ ਸਗੋਂ ਉਹਦਾ ਦਿਲ ਜਿੱਤ ਲਿਆ, ਆਪਣੀ ਆਸ਼ਕਾਨਾਂ ਆਜਜ਼ੀ ਨਾਲ, ਆਪਣੀ ਰਾਂਗਲੀ ਸੁਖਨ-ਗੋਈ ਨਾਲ, ਆਪਣੀ ਨਦਰਿ-ਬਖ਼ਸ਼ੀਸ਼ ਨਾਲ।

ਲਗਪਗ ਸੱਠ ਵਰ੍ਹੇ ਪਿਆਰ ਤੇ ਰੌਸ਼ਨੀ, ਸੁਤੰਤ੍ਰਤਾ ਤੇ ਸੱਚੇ ਆਚਾਰ ਦੇ ਮਿਸ਼ਨ ਦਾ ਸੰਦੇਸ਼, ਉਸ ਵੇਲੇ ਦੀ ਲਗਪਗ ਸਾਰੀ ਦੁਨੀਆ ਉਤੇ ਪਰਸਾਰ ਕੇ, ਗੁਰੂ ਜੀ ਆਪਣੇ ਜੀਵਨ-ਮਨੋਰਥ ਦੀ ਮੰਜ਼ਲ ਮੁਕਾ ਕੇ ਰਾਵੀ ਦਰਿਆ ਦੇ ਕੰਢੇ ਵਸਾਏ ਕਰਤਾਰਪੁਰ ਵਿਚ ਆ ਬਿਰਾਜੇ। ਰਾਵੀ ਦੇ ਦੂਜੇ ਕੰਢੇ ਉਤੇ ਸੁਲਖਣੀ ਜੀ ਦਾ ਪਿੰਡ ਹੈ, ਜਿਥੇ ਗੁਰੂ ਜੀ ਦੀਆਂ ਪਹਿਲੀਆਂ ਉਦਾਸੀਆਂ ਸਮੇਂ ਉਨ੍ਹਾਂ ਦਾ ਪਰਵਾਰ ਰਿਹਾ ਕਰਦਾ ਸੀ। ਕਰਤਾਰਪੁਰ ਦੀ ਜ਼ਮੀਨ ਗੁਰੂ ਸਾਹਬ ਨੇ ਆਪ ਮੁੱਲ ਲੈ ਕੇ ਓਥੇ ਰੱਬ ਦਾ ਘਰ (ਕਰਤਾਰਪੁਰ) ਵਸਾਇਆ ਸੀ — ਸੰਮਤ 1561 ਵਿਚ।

ਕਰਤਾਰਪੁਰ ਆ ਕੇ ਉਹ ਕਿਰਸਾਣੀ ਕਰਦੇ ਰਹੇ। ਸ੍ਰੀਚੰਦ ਜੀ ਤਾਂ ਵਿਰਕਤ ਹੋ ਗਏ ਸਨ, ਲਖਮੀ ਦਾਸ ਜੀ ਉਨ੍ਹਾਂ ਦੇ ਨਾਲ ਖੇਤੀ ਕਰਦੇ ਰਹੇ। ਗੁਰੂ ਜੀ ਦੇ ਮਾਤਾ ਪਿਤਾ ਵੀ ਉਨ੍ਹਾਂ ਦੇ ਕੋਲ ਕਰਤਾਰਪੁਰ ਆ ਰਹੇ ਸਨ, ਤੇ ਗੁਰੂ ਜੀ ਦੇ ਚੌਥੀ ਲੰਮੀ ਉਦਾਸੀ ਤੋਂ ਮੁੜਣ ਦੇ ਥੋੜੇ ਸਮੇਂ ਬਾਅਦ ਹੀ ਉਹਨਾਂ ਦਾ ਦਿਹਾਂਤ ਹੋ ਗਿਆ।

ਗੁਰੂ ਜੀ ਸਾਰਾ ਦਿਨ ਖੇਤਾਂ ਵਿਚ ਕੰਮ ਕਰਦੇ, ਸਵੇਰੇ ਥੋੜੇ ਸਮੇਂ ਲਈ ਸੰਗਤ ਵਿਚ ਕੀਰਤਨ ਕਰਦੇ, ਸੰਧਿਆ ਵੇਲੇ ਵੀ ਸੰਗਤਾਂ ਉਨ੍ਹਾਂ ਨਾਲ ਬਚਨ ਬਿਲਾਸ ਕਰਦੀਆਂ। ਲੰਗਰ ਦੀ ਸੰਸਥਾ ਗੁਰੂ ਨਾਨਕ ਨੇ ਹੀ ਕਰਤਾਰਪੁਰ ਵਿਚ ਸਥਾਪਤ ਕੀਤੀ ਸੀ। ਜੋ ਦਾਣਾ ਫੱਕਾ ਘਰ ਦੇ ਗੁਜ਼ਾਰੇ ਤੋਂ ਵਾਧੂ ਹੁੰਦਾ ਉਹ ਗੁਰੂ ਦੇ ਲੰਗਰ ਵਿਚ ਵਰਤਿਆਂ ਜਾਂਦਾ। ਬਿਨਾਂ

ਵਿਤਕਰੇ ਹਰ ਲੋੜਵੰਦ ਨੂੰ, ਮੁਸਾਫ਼ਰ ਨੂੰ ਪ੍ਰਸ਼ਾਦ ਬਿਸਤਰਾ ਮਿਲਦਾ। ਸਾਂਝੀ ਪੰਗਤ ਵਿਚ ਬਹਿਣ ਨੇ ਊਚ ਨੀਚ ਦੀ ਭਾਵਨਾ ਉੱਕੀ ਮਿਟਾ ਦਿੱਤੀ। ਇਹ ਗੁਰੂ ਸਾਹਬ ਦੇ ਮਿਸ਼ਨ ਦਾ ਵੱਡਾ ਚਮਤਕਾਰ ਸੀ। ਉਹ ਬਰਾਬਰੀ ਤੇ ਸਾਂਝੀਵਾਲਤਾ ਦੇ ਪੈਗੰਬਰ ਆਖੇ ਜਾਣੇ ਚਾਹੀਦੇ ਹਨ। ਲੰਗਰ ਦੀ ਸੰਸਥਾ ਬਰਾਬਰੀ ਤੇ ਸਾਂਝੀਵਾਲਤਾ ਦਾ ਖ਼ਾਲਸਈ ਐਲਾਨ ਹੈ। ਗੁਰੂ ਜੀ ਦੇ ਲੰਗਰ ਵਿਚ ਤੀਵੀਂਆਂ ਤੇ ਮਰਦ, ਹਿੰਦੂ ਤੇ ਮੁਸਲਮਾਨ, ਕਿਰਤੀ ਤੇ ਵਿਹਾਰੀ ਬਰਾਬਰ ਬਹਿੰਦੇ ਸਨ। ਸਮਾਜੀ ਏਕੀਕਰਨ ਨੂੰ ਕਰਿਸ਼ਮੇ ਦੀ ਹਦ ਤਕ ਗੁਰੂ ਜੀ ਨੇ ਪੁਚਾ ਦਿਤਾ। ਬਾਬਰ ਤੇ ਹੁਮਾਯੂੰ ਦੇ ਤਅੱਸਬਾਂ ਨਾਲ ਅੰਨ੍ਹੇ ਹੋਏ ਸਮੇਂ ਵਿਚ ਗੁਰੂ ਨਾਨਕ ਨੂੰ ਮੁਸਲਮਾਨਾਂ ਨੇ ਆਪਣਾ ਪੀਰ ਮੰਨ ਲਿਆ।

ਸੰਮਤ 1579 ਵਿਚ ਆਪ ਚੌਥੀ ਉਦਾਸੀ ਤੋਂ ਮੁੜੇ ਸਨ; ਸੰਮਤ 1586 ਤਕ ਆਪ ਕਰਤਾਰਪੁਰ ਵਿਚ ਹੀ ਰਹੇ। ਪਰ ਉਨ੍ਹਾਂ ਨੂੰ ਦਸਿਆ ਗਿਆ ਕਿ ਸ਼ਿਵਰਾਤਰੀ ਦੇ ਮੌਕੇ ਉੱਤੇ ਅਚਲ ਬਟਾਲੇ ਵਿਚ ਦੇਸ ਭਰ ਦੇ ਸਿੱਧਾਂ ਜੋਗੀਆਂ ਦਾ ਭਾਰਾ ਇਕੱਠ ਹੁੰਦਾ ਹੈ। ਏਸ ਇਕੱਠ ਰਾਹੀਂ ਹਰ ਤਰ੍ਹਾਂ ਦੇ ਵਹਿਮ ਭਰਮ ਖਿਲਾਰੇ ਜਾਂਦੇ ਹਨ। ਉਹ ਦੂਰ ਦੂਰ ਤਾਂ ਫਿਰ ਆਏ ਹਨ, ਆਪਣੇ ਪੰਜਾਬ ਵਿਚ ਭਰਮ ਪਰਸਾਰਤਾ ਦਾ ਗੜ੍ਹ ਸੁਣ ਕੇ ਆਪ ਬਟਾਲੇ ਗਏ। ਉਸ ਸਾਰੇ ਇਲਾਕੇ ਵਿਚ ਆਪਣਾ ਜੀਵਨ-ਉਦੇਸ਼ ਲੋਕਾਂ ਤਕ ਪੁਚਾਇਆ। ਚੋਖਾ ਚਿਰ ਆਪ ਸੰਗਤਾਂ ਦੇ ਸ਼ੰਕੇ ਨਵਿਰਤ ਕਰਦੇ ਰਹੇ।

ਮੁਲਤਾਨ ਓਦੋਂ ਗੋਰਾਂ ਮਕਬਰਿਆਂ ਦਾ ਸ਼ਹਿਰ ਆਖਿਆ ਜਾਂਦਾ ਸੀ। ਕਈ ਫ਼ਕੀਰਾਂ ਦੇ ਉਥੇ ਅਸਥਾਨ ਸਨ। ਅਨੇਕਾਂ ਪੀਰ ਮੁਰਸ਼ਦ ਉਥੇ ਵਸਦੇ ਸਨ, ਕੀ ਹਿੰਦੂ ਤੇ ਕੀ ਮੁਸਲਮਾਨ ਸਭ ਏਸ ਆਪਣੀ ਦੁਨੀਆ ਦੀ ਵਿਚਿਤਰਤਾ ਤੋਂ ਅਣਭੋਲ "ਭਿਸ਼ਤ ਦੋਜ਼ਕ" ਦੇ ਵਹਿਮਾਂ ਵਿਚ ਭਟਕ ਰਹੇ ਸਨ। ਗੁਰੂ ਜੀ ਓਸ ਇਲਾਕੇ ਵਿਚ ਵੀ ਚੋਖਾ ਚਿਰ ਫਿਰੇ, ਤੇ ਆਪਣੇ ਮਨੁੱਖੀ ਮਿਸ਼ਨ ਦਾ ਓਧਰ ਬੜਾ ਪਰਚਾਰ ਕੀਤਾ। ਗੁਰੂ ਜੀ ਦੀ ਸਿਖਿਆ ਨੇ ਉਹ ਸਾਰਾ ਪਾਸਾ ਜਿੱਤ ਲਿਆ।

ਪੂਰੇ ਦੋ ਵਰ੍ਹੇ ਏਸ ਯਾਤ੍ਰਾ ਉੱਤੇ ਲਾ ਕੇ ਆਪ ਸੰਮਤ 1588 ਵਿਚ ਕਰਤਾਰਪੁਰ ਆ ਗਏ। ਤੇ ਫੇਰ ਬਾਹਰ ਨਹੀਂ ਗਏ। ਉਹ ਸੰਤੁਸ਼ਟ ਸਨ ਕਿ ਉਨ੍ਹਾਂ ਨੇ ਆਪਣੇ ਮਾਰਗ ਦਾ ਮੂਲ ਭਾਗ ਤੁਰ ਲਿਆ ਸੀ ਤੇ ਅੰਤਮ ਮੰਜ਼ਲ ਪਹੁੰਚ ਪਈ ਸੀ, ਲੰਮੀ ਮੁਸਾਫ਼ਰਤ ਪੈਦਲ ਕਰਨ ਵਾਲੇ ਬੀਮਾਰ ਭਾਵੇਂ

ਘਟ ਹੁੰਦੇ ਹਨ ਪਰ ਸਰੀਰ ਦੀ ਏਨੀ ਬਹੁਤੀ ਵਰਤੋਂ ਉਮਰ ਬਹੁਤ ਲੰਮੀ ਨਹੀਂ ਹੋਣ ਦੇਂਦੀ। ਹਜ਼ਾਰਾਂ ਮੀਲਾਂ ਦਾ ਸਫ਼ਰ, ਸਦੀ ਦਾ ਚੌਥਾ ਹਿੱਸਾ ਘਰੋਂ ਬਾਹਰ ਦੀ ਬੇ-ਆਰਾਮੀ, ਹਰ ਕਿਸਮ ਦੀਆਂ ਸ਼ਖ਼ਸੀਅਤਾਂ ਨਾਲ ਮੇਲ ਮੁਲਾਕਾਤ ਦੇ ਪ੍ਰਤਿਕਰਮ — ਫ਼ੌਲਾਦੀ ਸਰੀਰ ਵੀ ਹੁਣ ਏਨੇ ਵਰ੍ਹਿਆਂ ਦਾ ਬੋਝ ਮਹਿਸੂਸ ਕਰਨ ਲੱਗ ਪਿਆ ਸੀ।

ਕੌਣ ਉਨ੍ਹਾਂ ਦੇ ਮਿਸ਼ਨ ਨੂੰ ਅਗੇ ਤੋਰੇਗਾ ?

ਸ੍ਰੀਚੰਦ ਜੀ ਦਾ ਮਿਸ਼ਨ ਗੁਰੂ ਜੀ ਦੇ ਬਿਪ੍ਰੀਤ ਸੀ। ਤਿਆਗ ਨੂੰ ਗੁਰੂ ਜੀ ਸ੍ਰਿਸ਼ਟੀ ਦੇ ਸਦੀਵੀ ਮਨੋਰਥ ਦੇ ਪ੍ਰਤਿਕੂਲ ਸਮਝਦੇ ਸਨ।

ਇੱਕ ਦਿਨ ਉਹ ਪਿੰਡ ਦੇ ਬਾਹਰਵਾਰ ਖੇਤਾਂ ਦੀ ਵੇਖ ਭਾਲ ਕਰ ਰਹੇ ਸਨ ਕਿ ਇੱਕ ਸੱਜਣ ਘੋੜੀ ਉਤੇ ਚੜ੍ਹੇ ਉਨ੍ਹਾਂ ਦੇ ਕੋਲ ਘੋੜੀ ਖੜੀ ਕਰ ਕੇ ਪੁੱਛਣ ਲਗੇ, "ਕੀ ਤੁਸੀਂ ਮੈਨੂੰ ਏਥੋਂ ਦੇ ਮਹਾਪੁਰਖ ਦਾ ਘਰ ਦੱਸ ਸਕਦੇ ਹੋ ?

ਗੁਰੂ ਜੀ ਨੇ ਆਖਿਆ, "ਮੇਰੇ ਪਿਛੇ ਪਿਛੇ ਆਉਂਦੇ ਜਾਓ, ਮੈਂ ਤੁਹਾਨੂੰ ਉਨ੍ਹਾਂ ਦੇ ਘਰ ਲੈ ਜਾਂਦਾ ਹਾਂ।"

ਆਪਣੇ ਘਰ ਦੇ ਨੇੜੇ ਪਹੁੰਚ ਕੇ ਉਨ੍ਹਾਂ ਨੇ ਇੱਕ ਕਿੱਲੇ ਵਲ ਇਸ਼ਾਰਾ ਕਰ ਕੇ ਆਖਿਆ, "ਏਥੇ ਘੋੜੀ ਬੰਨ੍ਹ ਦਿਓ ਤੇ ਓਸ ਬੂਹੇ ਰਾਹੀਂ ਅੰਦਰ ਚਲੇ ਜਾਓ। ਉਹ ਤੁਹਾਨੂੰ ਓਥੇ ਮਿਲ ਪੈਣਗੇ।"

ਆਪ ਗੁਰੂ ਜੀ ਦੂਜੇ ਬੂਹੇ ਰਾਹੀਂ ਅੰਦਰ ਜਾ ਕੇ ਆਪਣੇ ਸਿੰਘਾਸਨ ਉਤੇ ਬਹਿ ਗਏ।

ਬਾਹਰੋਂ ਆਏ ਸੱਜਣ ਵੇਖ ਕੇ ਬੜੇ ਪਸ਼ੇਮਾਨ ਹੋਏ।

"ਆਪ ਪੈਦਲ ਤੇ ਮੈਂ ਘੋੜੀ ਉਤੇ ਚੜ੍ਹਿਆ ਰਿਹਾ।"

"ਤੁਸੀਂ ਮੇਰੇ ਮਹਿਮਾਨ ਸੋ — ਮੇਰੇ ਛਤਰ ਸੋ।"

ਗੁਰੂ ਜੀ ਨੇ ਇਹੋ ਜਿਹੀ ਨਿਰਮਾਣਤਾ ਨਾਲ ਇਹ ਸ਼ਬਦ ਉਚਾਰੇ ਕਿ ਉਸ ਸੱਜਣ ਨੇ ਪੈਰ ਪਕੜਨ ਦੀ ਮੰਗ ਕੀਤੀ।

ਇਹ ਭਾਈ ਲਹਿਣਾ ਜੀ ਸਨ; ਖਡੂਰ ਪਿੰਡ ਦੇ ਰਹਿਣ ਵਾਲੇ, ਦੇਵੀ ਦੇ ਉਪਾਸ਼ਕ — ਹੁਣੇ ਜਵਾਲਾ-ਮੁਖੀ ਦੀ ਯਾਤ੍ਰਾ ਤੋਂ ਵਾਪਸ ਆ ਰਹੇ ਸਨ। ਇਨ੍ਹਾਂ ਸੁਣਿਆ ਸੀ, ਕਰਤਾਰਪੁਰ ਇਕ ਮਹਾਪੁਰਖ ਰਹਿੰਦੇ ਹਨ।

ਗੁਰੂ ਜੀ ਨਾਲ ਵਾਰਤਾਲਾਪ ਨੇ ਜਿਵੇਂ ਅੰਦਰਲੇ ਕਪਾਟ ਖੋਲ੍ਹ ਦਿੱਤੇ। ਉਨ੍ਹਾਂ ਦੇ ਪੈਰੀਂ ਅਜੇ ਉਹੋ ਘੁੰਗਰੂ ਬੱਧੇ ਹੋਏ ਸਨ, ਜਿਨ੍ਹਾਂ ਨਾਲ ਉਹ ਦੇਵੀ

ਮਾਤਾ ਦੇ ਹਜ਼ੂਰ ਨੱਚ ਕੇ ਆਏ ਸਨ।

ਉਹ ਘੁੰਗਰੂ ਉਨ੍ਹਾਂ ਪੈਰਾਂ ਤੋਂ ਲਾਹ ਦਿਤੇ।

ਇਹ ਗੱਲ ਸੰਮਤ 1589 ਦੀ ਹੈ। ਓਦੂੰ ਬਾਅਦ ਲਹਿਣਾ ਜੀ ਕਰਤਾਰਪੁਰ ਆ ਗਏ। ਸਤ ਵਰ੍ਹੇ ਗੁਰੂ ਦੇ ਲੰਗਰ ਵਿਚ ਸੇਵਾ ਕਰਦੇ, ਤੇ ਗੁਰੂ ਜੀ ਦੇ "ਮਕਰੰਦ" ਬਚਨਾਂ ਨੂੰ ਆਪਣੇ ਅੰਦਰ ਸੰਚਾਰਦੇ ਰਹੇ। ਜਨਮ ਸਾਖੀਆਂ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਨੇ ਗੁਰ-ਗੱਦੀ ਦੀ ਯੋਗਤਾ ਲਈ ਭਿਆਨਕ ਰੂਪ ਧਾਰ ਕਈਆਂ ਦੀ ਪ੍ਰੀਖਿਆ ਕੀਤੀ। ਏਸ ਭਿਆਨਕਤਾ ਦਾ ਇਹੋ ਜਿਹਾ ਗਲਾਨੀ ਭਰਿਆ ਚਿੱਤਰ ਸ਼ਬਦਾਂ ਵਿਚ ਖਿਚਿਆ ਗਿਆ ਹੈ ਕਿ ਪੜ੍ਹਦਿਆਂ ਗੁਰੂ ਜੀ ਦਾ ਇਲਾਹੀ ਰੂਪ ਕਿਸੇ ਸੁਆਹੀ ਚਾਦਰ ਹੇਠਾਂ ਅਦਿਖ ਹੋ ਜਾਂਦਾ ਹੈ।

ਗੁਰੂ ਨਾਨਕ ਵਰਗੇ ਮਹਾਪੁਰਖ ਦਾ ਜੀਵਨ-ਤਜਰਬਾ ਅੰਤਰਯਾਤਮਾ ਦੀਆਂ ਹੱਦਾਂ ਛੁਹਣ ਲਗ ਪੈਂਦਾ ਹੈ। ਉਨ੍ਹਾਂ ਨੂੰ ਚੋਣ ਕਰਦਿਆਂ ਕੋਈ ਮੁਸ਼ਕਲ ਨਹੀਂ ਹੋਈ ਹੋਣੀ। ਬਾਬਾ ਸ੍ਰੀਚੰਦ ਆਪ ਇਕ ਮਤਿ ਦੇ ਬਾਨੀ ਸਨ। ਬਾਬਾ ਲਖਮੀ ਦਾਸ ਜੀ ਗੁਰੂ ਮਿਸ਼ਨ ਦੇ ਸੱਚੇ ਵਿਚ ਢਲੇ ਨਹੀਂ ਸਨ। ਬਾਬਾ ਲਹਿਣਾ ਜੀ, ਕੁਰਬਾਨੀ ਤੇ ਸੇਵਾ ਦੀ ਮੂਰਤ, ਤੇ ਆਪਾ ਪਿਛਾਂਹ ਰਖ ਸਕਣ ਦੇ ਪੂਰਨ ਅਭਿਆਸੀ ਸਨ।

ਗੁਰ-ਗਦੀ ਭਾਈ ਲਹਿਣਾ ਜੀ ਨੂੰ ਸੌਂਪ ਕੇ ਗੁਰੂ ਜੀ ਨੇ ਸੀਸ ਨਿਵਾ ਦਿੱਤਾ। ਤੇ ਭਾਈ ਲਹਿਣਾ ਜੀ ਦਾ ਨਾਂ ਗੁਰਾਂ ਨੇ ਆਪ ਅੰਗਦ ਰਖ ਦਿਤਾ — ਭਾਵ ਮੇਰਾ ਹੀ ਇਕ ਅੰਗ।

ਅਸੂ ਸੁਦੀ 10 (23 ਅਸੂ) ਸੰਮਤ 1596 (22 ਸਤੰਬਰ 1539) ਨੂੰ ਮਹਾਨ ਪਥ-ਪ੍ਰਦਰਸ਼ਕ ਗੁਰੂ ਨਾਨਕ ਸੰਪੂਰਨ ਹੋ ਗਏ — ਜੋਤ ਜੋਤੀ ਵਿਚ ਜਾ ਰਲੀ।



# ਗੁਰੂ ਨਾਨਕ ਤੇ ਵਿਦਿਆਰਥੀ

ਮੇਰੇ ਕੋਲੋਂ ਮੰਗਿਆ ਗਿਆ ਹੈ ਕਿ ਗੁਰੂ ਨਾਨਕ ਦਾ ਉਹ ਰੂਪ ਪੇਸ਼ ਕਰਾਂ ਜਿਸ ਰੂਪ ਵਿਚ ਗੁਰੂ ਸਾਹਬ ਵਿਦਿਆਰਥੀਆਂ ਨੂੰ ਮਿਲਣ। ਇਹ ਮੰਗ ਸ਼ਾਇਦ ਏਸ ਕਰਕੇ ਹੈ, ਕਿ ਅਜੋਕੇ ਵਿਦਿਆਰਥੀ ਪ੍ਰਿੰਸੀਪਲਾਂ ਤੇ ਪ੍ਰੋਫ਼ੈਸਰਾਂ ਦੀ ਵੱਡੀ ਚਿੰਤਾ ਬਣੇ ਹੋਏ ਹਨ ਤੇ ਆਸ਼ਾ ਹੈ ਕਿ ਉਹ ਮਹਾਨ ਮਨੁਖ, ਜਿਨ੍ਹਾਂ ਨੂੰ ਹਿੰਦੂਆਂ ਨੇ ਆਪਣਾ ਗੁਰੂ ਤੇ ਮੁਸਲਮਾਨਾਂ ਨੇ ਆਪਣਾ ਪੀਰ ਉਸ ਸਮੇਂ ਮੰਨ ਲਿਆ ਜਦੋਂ ਹਿੰਦੂ ਮੁਸਲਮਾਨਾਂ ਨੂੰ ਮਲੇਛ ਤੇ ਮੁਸਲਮਾਨ ਹਿੰਦੂਆਂ ਨੂੰ ਕਾਫ਼ਰ ਸਮਝ ਕੇ ਇਕ ਦੂਜੇ ਦੇ ਪਰਛਾਵੇਂ ਦੇ ਵੀ ਵੈਰੀ ਸਨ, ਅਧਿਆਪਕਾਂ ਤੇ ਵਿਦਿਆਰਥੀਆਂ ਵਿਚ ਕਿਉਂ ਨਾ ਕੋਈ ਸਮਝੌਤਾ ਕਰਾ ਸਕੇਗਾ।

ਪਰ ਗੁਰੂ ਸਾਹਬ, ਦੇ ਸਮੇਂ ਕਾਲਜ-ਉਮਰ ਦੇ ਵਿਦਿਆਰਥੀਆਂ ਦੀ ਗਿਣਤੀ ਬੜੀ ਥੋੜੀ ਸੀ। ਬਾਲ ਵਿਦਿਆਰਥੀ ਚਾਰ ਅੱਖਰ ਪੜ੍ਹ ਕੇ ਕਾਰੇ ਵਿਹਾਰੇ ਲੱਗ ਜਾਂਦੇ ਸਨ। ਜਿਸ ਵਿਰਲੇ ਟਾਵੇਂ ਨੂੰ ਉਚੇਰੀ ਵਿਦਿਆ ਦੀ ਚਾਹ ਹੁੰਦੀ ਸੀ, ਉਹ ਕਿਸੇ ਪ੍ਰਬੀਨ ਗੁਰੂ ਦੀ ਸ਼ਰਨ ਲੈ ਲੈਂਦਾ ਸੀ। ਇਹੋ ਜਿਹਾ ਵਿਦਿਆਰਥੀ ਆਪਣਾ ਸਾਰਾ ਤਨ, ਮਨ ਤੇ ਸਮਾਂ ਵਿਦਿਆ-ਪ੍ਰਾਪਤੀ ਲਈ ਅਰਪਿਤ ਕਰ ਦੇਂਦਾ ਸੀ; ਬੜੇ ਸੰਜਮ ਵਿਚ ਰਹਿੰਦਾ, ਸਾਦਾ ਖਾਂਦਾ, ਸਾਦਾ ਪਹਿਨਦਾ, ਤੇ ਉਸਤਾਦਾਂ ਤੇ ਮਾਪਿਆਂ ਤੇ ਭਾਈਚਾਰੇ ਦੀ ਸੇਵਾ ਨੂੰ ਆਪਣਾ ਪਹਿਲਾ ਫ਼ਰਜ਼ ਸਮਝਦਾ ਸੀ। ਉਸ ਸਮੇਂ ਉਸਤਾਦ ਦੇ ਸ਼ਗਿਰਦ ਦਾ ਰਿਸ਼ਤਾ ਪਿਓ ਤੇ ਪੁੱਤਰ ਸਾਮਾਨ ਹੁੰਦਾ ਸੀ। ਉਹ ਸੁਖਾਵਾਂ ਰਿਸ਼ਤਾ ਅੱਜ ਦੋਹਾਂ ਪਾਸਿਆਂ ਤੋਂ ਅੰਤ ਹੋ ਚੁੱਕਾ ਦਿੱਸਦਾ ਹੈ, ਜਿਸ ਕਰਕੇ ਦੋਹੀਂ ਪਾਸੀਂ ਬੇ-ਆਰਾਮੀ ਹੈ,

ਗੁਰੂ ਜੀ ਦੇ ਜੀਵਨ ਚਰਿਤਰ ਦਾ ਮੁਤਾਲਿਆ ਦੋਹਾਂ ਧਿਰਾਂ ਨੂੰ ਸਹੀ ਰਸਤੇ ਦੀ ਟੋਹ ਦੇ ਸਕਦਾ ਹੈ।

ਗੁਰੂ ਨਾਨਕ ਬੜੇ ਉੱਤਮ ਵਿਦਿਆਰਥੀ ਸਨ, ਉਹਨਾਂ ਨੇ ਮਾਂ-ਬੋਲੀ ਪੰਡਤ ਗੋਪਾਲਦਾਸ, ਸੰਸਕ੍ਰਿਤ ਪੰਡਤ ਬ੍ਰਿਜ ਲਾਲ ਤੇ ਫ਼ਾਰਸੀ ਮੌਲਵੀ ਕੁਤਬ-ਦੀਨ ਤੇ ਮੌਲਵੀ ਸਯਦ ਹਸਨ ਕੋਲੋਂ ਪੜ੍ਹੀ। ਜ਼ਬਾਨਾਂ ਨੂੰ ਗੁਰੂ ਸਾਹਬ ਹਸਤੀ ਦੇ ਸਮੁੱਚੇ ਮਨਜ਼ਰ ਉਤੇ ਖੁੱਲ੍ਹਦੀਆਂ ਬਾਰੀਆਂ ਖ਼ਿਆਲ ਕਰਦੇ ਸਨ। ਹਰ ਬਾਰੀ ਦਾ ਸਤਿਕਾਰ ਕਰਦੇ ਉਹ ਕਿਸੇ ਨੂੰ ਬੇਗਾਨੀ ਨਹੀਂ ਸਨ ਸਮਝਦੇ।

ਗੁਰੂ ਸਾਹਿਬ ਬੜੇ ਚਾਓ-ਮਤੇ ਵਿਦਿਆਰਥੀ ਸਨ। ਉਨ੍ਹਾਂ ਦੀ ਪ੍ਰਤਿਭਾ ਬੇ-ਮਿਸਾਲ ਸੀ। ਉਹ ਇੱਕ ਸਬਕ ਅਧਿਆਪਕ ਕੋਲੋਂ ਲੈਂਦੇ, ਦੂਜਾ ਆਪ ਘਰ ਆ ਕੇ ਪੜ੍ਹਦੇ, ਤੇ ਉਹ ਸੁਣਾ ਕੇ ਤੀਜਾ ਹੋਰ ਲੈਂਦੇ। ਏਸ ਤਰ੍ਹਾਂ ਸੋਲ੍ਹਾਂ ਵਰ੍ਹਿਆਂ ਦੀ ਉਮਰ ਤਕ ਉਨ੍ਹਾਂ ਕਿੰਨਾ ਹੀ ਸੂਫ਼ੀ ਤੇ ਵੈਦਿਕ ਸਾਹਿਤ ਪੜ੍ਹ ਲਿਆ ਸੀ। ਇਹ ਉਮਰ ਸੀ ਜਦੋਂ ਉਹ ਨਵਾਬ ਦੌਲਤ ਖ਼ਾਨ ਦੇ ਬੜੇ ਸੁਘੜ ਮੋਦੀ ਬਣੇ। ਪਰ ਮੋਦੀ ਬਣ ਕੇ ਵੀ ਉਨ੍ਹਾਂ ਨੇ ਆਪਣਾ ਮੁਤਾਲਿਆ ਜਾਰੀ ਰਖਿਆ। ਭੂਤ, ਵਰਤਮਾਨ ਤੇ ਭਵਿਖਤ ਦੇ ਇਲਮ ਦੀ ਉਨ੍ਹਾਂ ਵਿਚ ਬੇ-ਪਨਾਹ ਤਲਬ ਸੀ। ਉਹ ਅਨੋਖੇ ਹੀ ਤਾਲਿਬ ਇਲਮ ਸਨ। ਸੂਫ਼ੀ ਤੇ ਵੈਦਿਕ ਸਾਹਿਤ ਨੇ ਉਨ੍ਹਾਂ ਦੇ ਖ਼ਿਆਲਾਂ ਦੀ ਚੁਤਿਤਣ ਨੂੰ ਹੋਰ ਵਧਾਇਆ। ਜਿਸ ਤਰ੍ਹਾਂ ਬਹੁਤੀਆਂ ਬਾਰੀਆਂ ਵਿਚੋਂ ਵੇਖਿਆ ਦ੍ਰਿਸ਼ ਅਸਲੀਅਤ ਦੇ ਵਧੇਰੇ ਨੇੜੇ ਹੁੰਦਾ ਜਾਂਦਾ ਹੈ, ਓਸੇ ਤਰ੍ਹਾਂ ਬਹੁਤੀਆਂ ਜ਼ਬਾਨਾਂ ਰਾਹੀਂ ਬਣਿਆ ਅਨੁਭਵ ਵੀ ਸਚਿਆਈ ਦੇ ਵਧੇਰੇ ਨੇੜੇ ਹੁੰਦਾ ਜਾਂਦਾ ਹੈ। ਇਹੀ ਕਾਰਨ ਹੈ ਕਿ ਉਨ੍ਹਾਂ ਦੇ ਉਪਦੇਸ਼ ਪੰਜ ਸੌ ਸਾਲਾਂ ਬਾਅਦ ਵੀ ਅਜੇ ਸਮੇਂ ਦੇ ਅਨੁਕੂਲ ਹਨ। ਉਨ੍ਹਾਂ ਦੇ ਉਪਦੇਸ਼ਾਂ ਦਾ ਅਧਾਰ ਬੇ-ਸਵਾਲ ਸ਼ਰਧਾ ਨਹੀਂ, ਸਗੋਂ ਕਦਮ ਕਦਮ ਉਤੇ ਸਵਾਲ ਪੁਛਦੀ ਵਿਵੇਕ ਬੁੱਧੀ ਹੈ।

ਉਨ੍ਹਾਂ ਦੀ ਪਹਿਲੀ ਸਿਖਿਆ ਕਿਸੇ ਵਿਦਿਆਰਥੀ ਨੂੰ ਇਹੀ ਹੁੰਦੀ ਕਿ ਆਪਣੇ ਗੁਰੂ ਦਾ ਸਤਿਕਾਰ ਕਰੋ। ਗੁਰੂ ਤੋਂ ਭਾਵ ਕੋਈ ਰੱਬੀ ਅਵਤਾਰ ਨਹੀਂ, ਉਹ ਵਧੀਆ ਇਨਸਾਨ ਹੈ, ਜਿਹੜਾ ਸਾਡਾ ਗਿਆਨ ਵਧਾਏ, ਸਾਨੂੰ ਰੋਸ਼ਨੀ ਦੇਵੇ, ਸਾਡਾ ਚਰਿਤਰ ਮਜ਼ਬੂਤ ਕਰੇ, ਸਾਨੂੰ ਜ਼ਿੰਦਗੀ ਜਾਣਨ ਤੇ ਮਾਣਨ ਦਾ ਵਲ ਸਿਖਾਏ।

ਦੂਜੀ ਸਿਖਿਆ ਉਨ੍ਹਾਂ ਦੀ ਇਹ ਹੈ, ਕਿ ਵਿਦਿਆਰਥੀ ਕੋਈ ਟੀਚਾ ਬਣਾਏ, ਤੇ ਉਸ ਟੀਚੇ ਵਲ ਉਹਦੇ ਦਿਲ ਦਿਮਾਗ਼ ਪੂਰੀ ਇਕਸਾਰਤਾ ਨਾਲ ਸੇਧੇ ਹੋਏ ਹੋਣੇ ਚਾਹੀਦੇ ਹਨ। ਸਾਡੇ ਦੁਆਲੇ ਭਾਵੇਂ ਆਕਸੀਜਨ ਦਾ ਭੰਡਾਰ ਹੈ,

ਪਰ ਜੇ ਕੋਇਲੇ ਦੀ ਕੋਈ ਨੁਕਰ ਸੁਲਘੀ ਨਹੀਂ ਤਾਂ ਪੰਪ ਕੀਤੀ ਆਕਸੀਜਨ ਵੀ ਉਹਦੇ ਵਿਚ ਸ਼ੁਅਲਾ ਨਹੀਂ ਭੜਕਾਏਗੀ, ਤੇ ਜੇ ਨਿੱਕੀ ਜਿਹੀ ਥਾਂ ਵਿਚ ਵੀ ਕੋਈ ਚੰਗਿਆੜਾ ਹੈ, ਤਾਂ ਆਕਸੀਜਨ ਖਿੱਚੀ ਆਵੇਗੀ ਤੇ ਉਹਦੇ ਵਿਚੋਂ ਲਾਟਾਂ ਮਚਾ ਦੇਵੇਗੀ। ਇਵੇਂ ਹੀ ਵਿਦਿਆਰਥੀ ਦੀਆਂ ਅੱਖਾਂ ਵਿਚੋਂ ਉਹਦੀ ਲਗਨ ਲਿਸ਼ਕਾਂ ਮਾਰਦੀ ਹੋਣੀ ਚਾਹੀਦੀ ਹੈ, ਫੇਰ ਹਰ ਪਾਸਿਓਂ ਲੋੜੀਂਦੀ ਮਦਦ ਦੌੜੀ ਆਵੇਗੀ।

ਤੀਜੀ ਸਿਖਿਆ ਗੁਰੂ ਸਾਹਬ ਦੀ ਇਹ ਹੈ ਕਿ ਆਪਣੇ ਨਿਰਬਾਹ ਲਈ ਕਬਸੀ ਵਿਦਿਆ ਤੁਸੀਂ ਜ਼ਰੂਰ ਸਿਖੋ। ਆਪਣੇ ਜੀਵਨ ਦਾ ਮੂਲ ਮੁੱਦਾ ਪੂਰਨ ਲਈ ਕਸਬੀ ਯੋਗਤਾ ਬਹੁਤ ਜ਼ਰੂਰੀ ਹੈ, ਨਹੀਂ ਤਾਂ ਤੁਹਾਡੇ ਮੁੱਦੇ ਦੇ ਰਾਹ ਵਿਚ ਕਈ ਰੁਕਾਵਟਾਂ ਪੈਣਗੀਆਂ। ਅਸਲੀ ਵਿਦਵਾਨ ਉਹ ਹੈ ਜਿਹੜਾ ਆਪਣੇ ਨਿਰਬਾਹ ਦਾ ਪ੍ਰਬੰਧ ਕਰ ਕੇ, ਆਪਣੇ ਦੁਆਲੇ ਧਿਆਨ ਮਾਰੇ ਕਿ ਸ੍ਰਿਸ਼ਟੀ ਦੇ ਰਚੇ ਮਹਾਨ ਯੱਗ ਵਿਚ ਉਹ ਕਿਹੜਾ ਕੰਮ ਚੰਗੀ ਤਰ੍ਹਾਂ ਕਰ ਸਕਦਾ ਹੈ, ਕਿਹੜਾ ਔਖ ਦੂਰ ਤੇ ਕਿਹੜਾ ਸੌਖ ਪੈਦਾ ਕਰ ਸਕਦਾ ਹੈ; ਕਿਹੜੇ ਲੰਮੇ ਰਸਤੇ ਵਿਚੋਂ ਚਾਰ ਕਦਮ ਘਟਾ ਸਕਦਾ ਹੈ, ਕਿਹੜੀ ਨਵੀਂ ਖ਼ੂਬਸੂਰਤੀ ਏਸ ਬਾਗਿ-ਆਲਮ ਵਿਚ ਪ੍ਰਗਟਾ ਸਕਦਾ ਹੈ। ਕਿੰਨਾ ਹੀ ਕੁਝ ਸਾਡੇ ਦੁਆਲੇ ਹਮੇਸ਼ਾਂ ਕਰਨ ਵਾਲਾ ਹੁੰਦਾ ਹੈ, ਤੇ ਇਹਦੇ ਵਿਚ ਹਰ ਵਿਅਕਤੀ ਆਪਣਾ ਭਾਗ ਚੁਣ ਕੇ ਪੂਰਾ ਕੰਮ ਕੀਤਿਆਂਹੀ ਸੰਤੋਸ਼ ਪ੍ਰਾਪਤ ਕਰ ਸਕਦਾ ਹੈ, ਬਾਕੀ ਸਭ ਗੱਲਾਂ ਝੂਠੀਆਂ। ਦਿਲ ਦਾ ਕਰਾਰ, ਮਨ ਦੀ ਸ਼ਾਂਤੀ ਸਭ ਏਸੇ ਯਕੀਨ ਵਿਚੋਂ ਉਤਪੰਨ ਹੁੰਦੇ ਹਨ, ਕਿ ਜੋ ਮੈਂ ਕਰ ਰਿਹਾ ਹਾਂ, ਉਹ ਲੋੜੀਂਦਾ ਕੰਮ ਹੈ, ਤੇ ਉਹਨੂੰ ਮੈਂ ਆਪਣੇ ਵਿਤ ਅਨੁਸਾਰ ਪੂਰਾ ਕਰ ਰਿਹਾ ਹਾਂ।

ਏਸ ਕੰਮ ਨੂੰ ਪੂਰਾ ਕਰ ਸਕਣ ਲਈ ਗੁਰੂ ਸਾਹਬ ਦੇ ਸੰਪੂਰਨ ਜੀਵਨ ਵਿਚੋਂ ਪੰਜ ਸੁਨਹਿਰੀ ਸੰਕੇਤ ਮਿਲਦੇ ਹਨ :

ਪਹਿਲਾ ਸੰਕੇਤ ਹੈ, ਸੂਰਜੀ ਸਿਹਤ। ਗੁਰੂ ਸਾਹਬ ਦੀ ਲਿਸ਼ਕਦੀ ਸਿਹਤ ਸੀ, ਉਹ ਕਦੇ ਬੀਮਾਰ ਨਹੀਂ ਸਨ ਹੋਏ, ਉਹ ਤੀਹ ਵਰ੍ਹੇ ਪੈਦਲ ਸਫ਼ਰ ਕਰਦੇ ਤੇ ਥਾਂ ਕੁਥਾਂ ਦੀਆਂ ਬੇ-ਆਰਾਮੀਆਂ ਝਾਗਦੇ ਰਹੇ। ਬੇ-ਨੁਕਸ ਸਿਹਤ ਬਿਨਾ ਏਨਾ ਲੰਮਾ ਸਫ਼ਰ ਨਹੀਂ ਹੋ ਸਕਦਾ, ਨਾ ਦੂਜਿਆਂ ਉਤੇ ਉਹ ਪ੍ਰਭਾਵ ਪੈ ਸਕਦਾ ਹੈ, ਜਿਹੜਾ ਆਪਣੇ ਮਿਸ਼ਨ ਦੀ ਸਫਲਤਾ ਲਈ ਲੋੜੀਂਦਾ ਹੁੰਦਾ ਹੈ। ਵਿਦਿਆਰਥੀ ਨੂੰ ਉਨ੍ਹਾਂ ਦੇ ਸਮੇਂ ਬ੍ਰਹਮਚਾਰੀ ਆਖਿਆ ਜਾਂਦਾ ਸੀ। ਵਿਦਿ-ਆਰਥੀ-ਉਮਰ ਵਿਚ ਬ੍ਰਮਚਰਯ ਉਹ ਕਾਮਲ ਸਵਾਰੀ ਹੈ, ਜਿਦ੍ਹੇ ਉਤੇ ਚੜ੍ਹ ਵਿਦਿਆਰਥੀ ਕਈ ਖਾਈਆਂ ਟਪ ਸਕਦਾ ਹੈ। ਲਿਸ਼ਕਦੀ ਸਿਹਤ ਲਈ

ਲਿਸ਼ਕਦੇ ਖ਼ਿਆਲਾਂ ਤੇ ਲਿਸ਼ਕਦੇ ਨੇਮਾਂ ਦੀ ਪ੍ਰਿਥਮ ਲੋੜ ਹੁੰਦੀ ਹੈ।

ਦੂਜਾ ਸੰਕੇਤ ਉੱਦਮ ਹੈ। ਗੁਰੂ ਸਾਹਬ ਦਾ ਸਾਰਾ ਜੀਵਨ ਪੁਰਸ਼ਾਰਥ ਬਣਿਆ ਸੀ, ਉਮਰ ਦੇ ਅਖ਼ੀਰਲੇ ਵਰ੍ਹੇ ਤਕ ਉਹ ਕਿਰਸਾਨੀ ਕਰਦੇ ਰਹੇ। ਆਪਣੇ ਕਾਰਜ ਉਹ ਆਪ ਹੀ ਸੁਆਰਦੇ ਰਹੇ। ਕਿਰਤ ਦੀ ਉਨ੍ਹਾਂ ਬੜੀ ਵਡਿਆਈ ਕੀਤੀ ਹੈ। ਕਿਰਤੀ ਨੂੰ ਉਨ੍ਹਾਂ ਜ਼ਿੰਦਗੀ ਦਾ ਸੁਲਤਾਨ ਆਖਿਆ ਹੈ। ਜੋ ਕੁਝ ਸਾਨੂੰ ਦੁਨੀਆ ਵਿਚ ਦਿੱਸ ਰਿਹਾ ਹੈ: ਮਹਿਲ ਮਾੜੀਆਂ, ਰੂਪ ਰੰਗ, ਰੇਲਾਂ ਮੋਟਰਾਂ, ਪਿੰਡ ਸ਼ਹਿਰ, ਸੋਨਾ, ਰੁਖ, ਕਦੇ ਇਹਨਾਂ ਵਿਚੋਂ ਇੱਕ ਚੀਜ਼ ਵੀ ਦੁਨੀਆ ਵਿਚ ਨਹੀਂ ਸੀ ਹੁੰਦੀ। ਮਨੁੱਖੀ ਮਿਹਨਤ ਨੇ ਇਹ ਸਾਰੀ ਲੀਲ੍ਹਾ ਰਚ ਲਈ ਹੈ। ਗੁਰੂ ਸਾਹਬ ਦਾ ਕਹਿਣਾ ਹੈ, ਕਿ ਜੋ ਕੁਝ ਮਨੁੱਖ ਸੇਵੇਗਾ, ਉਹੀ ਕੁਝ ਉਹ ਹੁੰਦਾ ਜਾਏਗਾ।

ਤੀਜਾ ਸੰਕੇਤ ਉਨ੍ਹਾਂ ਦਾ ਹੈ, ਕਿ ਸਦਾ ਆਸ਼ਾਵਾਦੀ ਰਹੋ, ਕਿਉਂਕਿ ਤੁਸੀਂ ਆਪ ਜੋਤੀ ਸਰੂਪ ਹੋ। ਸ੍ਰਿਸ਼ਟੀ ਦੀ ਰਚਨਾਤਮਕ ਸ਼ਕਤੀ ਦਾ ਤੁਸੀਂ ਵੀ ਇੱਕ ਭਾਗ ਹੋ, ਕਲਪੋ, ਅਜ਼ਮਾਓ, ਲੰਮੀਆਂ ਛਾਲਾਂ ਮਾਰੋ। ਆਖ਼ਰ ਕਦੇ ਕੋਈ ਨਹੀਂ ਆਉਣੀ। ਨੇਮਾਂ ਦਾ ਨੇਮ ਇਹੀ ਹੈ, ਕਿ ਹਰ ਖ਼ਿਆਲ, ਹਰ ਸੁਪਨਾ, ਹਰ ਰੀਝ, ਹਰ ਤਰੰਗ ਓਸੇ ਅਪਰ ਆਪਾਰ ਸ਼ਕਤੀ ਸਾਗਰ ਵਿਚੋਂ ਉਠੀਆਂ ਲਹਿਰਾਂ ਹਨ, ਤੇ ਇਹਨਾਂ ਵਿਚੋਂ ਸ੍ਵੈ-ਪੂਰਨਤਾ ਦੀ ਪ੍ਰਵੇਸ਼ਕ ਸ਼ਕਤੀ ਹੈ। ਆਲੇ-ਦੁਆਲੇ ਵਾਪਰ ਰਹੀਆਂ ਬੁਰਾਈਆਂ ਤੇ ਖਿਲਰੇ ਵਹਿਮਾਂ ਦੀ ਨਿਰੀ ਸ਼ਿਕਾਇਤ ਕਰ ਛੱਡਣੀ ਹੀ ਕਾਫ਼ੀ ਨਹੀਂ; ਜੋ ਮਾੜਾ ਲੱਗਦਾ ਹੈ, ਉਹਨੂੰ ਸੋਧਣ ਲਈ ਕਮਰਾਂ ਕੱਸ ਲਵੋ, ਜੇ ਕੋਈ ਸਿੱਟਾ ਤੁਹਾਡੇ ਉੱਦਮ ਦਾ ਨਹੀਂ ਨਿਕਲਦਾ, ਤਾਂ ਵੀ ਦਿਲ ਨਾ ਹਾਰੋ, ਸਦਾ ਆਸ਼ਾਵਾਦੀ ਰਹੋ। ਅੱਜ ਨਹੀਂ, ਕਲ੍ਹ, ਕਲ੍ਹ ਨਹੀਂ, ਪਰਸੋਂ ਮਨਚਿੰਦਿਆ ਫਲ ਤੁਹਾਨੂੰ ਅਵਸ਼ ਮਿਲੇਗਾ। ਸ੍ਰਿਸ਼ਟੀ ਬੇ-ਮਨੋਰਥ ਨਹੀਂ, ਹਰ ਘੜੀ ਆਪਣੇ ਮਨੋਰਥ ਦੀ ਸੇਧੇ ਤੁਰੀ ਜਾ ਰਹੀ ਹੈ। ਚਿੰਤਾ ਤੇ ਸ਼ਿਕਾਇਤ ਤੁਹਾਡਾ ਕੰਮ ਨਹੀਂ। ਤੁਹਾਡਾ ਕੰਮ ਪੁਰਸ਼ਾਰਥ ਹੈ — ਹਮੇਸ਼ਾਂ ਚੜ੍ਹਦੀਆਂ ਕਲਾਂ ਵਿਚ ਰਹੋ, ਤੇ ਆਸ਼ਾ ਨਾਲ ਆਸ਼ਾ ਦੀ ਲੜੀ ਪ੍ਰੋਂਦੇ ਜਾਓ।

ਚੌਥਾ ਸੰਕੇਤ ਗੁਰੂ ਸਾਹਬ ਦਾ ਸੇਵਾ ਹੈ। ਮਨੁੱਖ ਏਸ ਲਈ ਪੈਦਾ ਨਹੀਂ ਹੋਇਆ, ਕਿ ਸੰਤਾਨ ਪੈਦਾ ਕਰੇ, ਸੰਤਾਨ ਲਈ ਗੁਜ਼ਾਰਾ ਕਮਾਏ, ਜਾਂ ਜਾਇਦਾਦਾਂ ਜੋੜੇ, ਤੇ ਆਪਣੀ ਕਲਿਆਣ ਲਈ ਪਾਠ ਪੂਜਾ ਕਰਦਾ ਰਹੇ, ਤੇ ਕਿਰਿਆ-ਕਰਮ ਸੋਚਦਾ ਰਹੇ। ਇਹ ਕੋਈ ਜੀਵਨ ਨਹੀਂ। ਜੀਵਨ ਇਹ

ਹੈ ਕਿ ਜ਼ਿੰਦਗੀ ਵਿਚ ਆਪਣਾ ਕੰਮ ਲੱਭ ਕੇ ਉਹਨੂੰ ਪੂਰਾ ਕਰਦਿਆਂ, ਆਪਣੇ ਨਾਲ ਦੇ ਸਾਥੀਆਂ ਦਾ ਹੱਥ ਵਟਾਏ। ਜਿਹੜਾ ਕੰਮ ਤੁਹਾਡੇ ਹਿੱਸੇ ਆਇਆ ਹੈ, ਸਿਰਫ਼ ਓਸੇ ਨੂੰ ਕਰੀ ਜਾਣਾ ਕਾਫ਼ੀ ਨਹੀਂ। ਹੋਂਦ ਦੀ ਪੂਰੀ ਤਸੱਲੀ ਤਾਂ ਹੀ ਮਿਲੇਗੀ, ਜੇ ਤੁਸੀਂ ਆਪਣੇ ਕੰਮ ਦੇ ਛੁਟ ਦੂਜਿਆਂ ਦੇ ਕੰਮ ਵਿਚ ਵੀ ਮਦਦ ਕਰੋਗੇ। ਤੁਸੀਂ ਸਾਥੀਆਂ ਦੇ ਕੰਮ ਆਉਣ ਲਈ ਸਦਾ ਤਤਪਰ ਰਹੋ, ਤੁਹਾਡੇ ਅੰਦਰ ਕੰਮ ਆਉਣ ਦਾ ਚਾਅ ਠਾਠਾਂ ਮਾਰਦਾ ਦਿੱਸੇ, ਪਿਆਰੇ ਤੇ ਖ਼ੂਬਸੂਰਤ ਹੋਣ ਦਾ ਭੇਤ ਏਸੇ ਚਾਅ ਵਿਚ ਹੈ।

ਪੰਜਵਾਂ ਸੰਕੇਤ ਗੁਰੂ ਸਾਹਬ ਦਾ ਹਲੀਮੀ ਹੈ। ਹਲੀਮੀ ਸਹੀ ਮਾਰਗ ਉਤੇ ਤੁਰੇ ਜਾਣ ਦੀ ਨਿਸ਼ਾਨੀ ਹੈ। ਜਿਸ ਵਿਦਿਆਰਥੀ ਵਿਚ ਹਲੀਮੀ ਨਹੀਂ, ਉਹ ਸਮਝ ਲਵੇ, ਉਹ ਕਿਸੇ ਗ਼ਲਤ ਮਾਰਗ ਉਤੇ ਭੁੱਲਾ ਭਟਕ ਰਿਹਾ ਹੈ। ਗੁਰੂ ਸਾਹਬ ਦੀ ਹਲੀਮੀ ਉਨ੍ਹਾਂ ਦਾ ਪ੍ਰਭਾ-ਮੰਡਲ ਸੀ। ਹਲੀਮੀ ਰਾਜਸੀ ਚਰਿਤਰ ਹੈ। ਕੋਈ ਦਿਲਾਂ ਦਾ ਰਾਜਾ ਹੀ ਹਲੀਮ ਹੋ ਸਕਦਾ ਹੈ, ਹੋਰਨਾਂ ਨੂੰ ਹਲੀਮੀ ਕਮਜ਼ੋਰੀ ਤੇ ਘਟੀਆਪਨ ਦਾ ਅਹਿਸਾਸ ਜਾਪਣ ਲੱਗ ਪੈਂਦਾ ਹੈ। ਪਰ ਜਿਹੜਾ ਕੋਈ ਉਸਤਾਦਾਂ ਕੋਲੋਂ, ਮਾਪਿਆਂ ਕੋਲੋਂ, ਸਾਥੀਆਂ ਕੋਲੋਂ ਬਰਕਤਾਂ ਦੇ ਗੱਫੇ ਲੈਣਾ ਚਾਹੁੰਦਾ ਹੈ, ਉਹਦੇ ਲਈ ਹਲੀਮੀ ਬਰਕਤ-ਨਗਰੀ ਲਈ ਪਾਸਪੋਰਟ ਹੈ। ਹਲੀਮ ਚਿਹਰੇ ਦੇ ਨਕਸ਼ ਭਾਵੇਂ ਕਿਹੋ ਜਿਹੇ ਹੋਣ, ਹਲੀਮੀ ਹਰ ਨਕਸ਼ ਵਿਚ ਕੋਈ ਮਨਮੋਹਨੀ ਮਲਾਹੀਅਤ ਲੈ ਆਉਂਦੀ ਹੈ।

ਜਿੰਨਾ ਚਿਰ ਗੁਰੂ ਨਾਨਕ ਵਿਦਿਆਰਥੀ ਰਹੇ — ਤੇ ਵਿਦਿਆਰਥੀ ਉਹ ਸਾਰੀ ਉਮਰ ਰਹਿਣ ਦੀ ਸਿਫ਼ਾਰਸ਼ ਕਰਦੇ ਹਨ — ਉਹ ਆਪਣਾ ਜੀਵਨ ਉਪਰਲੇ ਪੰਜ ਨੇਮਾਂ ਅਨੁਸਾਰ ਰਖਦੇ ਰਹੇ, ਤੇ ਜਦੋਂ ਉਹ ਗੁਰੂ ਮੰਨੇ ਗਏ, ਤਾਂ ਉਹ ਆਪਣੇ ਸ਼ਿਸ਼ਾਂ ਨੂੰ ਆਪਣਾ ਆਪ ਸਮਝਦੇ ਰਹੇ। ਸਾਡੇ ਪ੍ਰਿੰਸੀਪਲ ਤੇ ਅਧਿਆਪਕ ਜੇ ਗੁਰੂ ਸਾਹਬ ਵਾਂਗ ਆਪਣੇ ਵਿਦਿਆਰਥੀਆਂ ਨੂੰ ਆਪਣਾ ਆਪ, ਆਪਣਾ ਪਰਵਾਰ ਸਮਝਣ ਲੱਗ ਪੈਣ, ਤਾਂ ਨਾ ਸਿਰਫ਼ ਝਗੜੇ ਤੇ ਹੜਤਾਲਾਂ ਹੀ ਘਟ ਜਾਣ, ਸਗੋਂ ਜ਼ਿੰਦਗੀ ਵਿਚ ਸੁਹਜ ਸੁਆਦ, ਤੇ ਚੱਜ ਆਚਾਰ ਵੀ ਸਿਖਰਾਂ ਛੂਹਣ ਲੱਗ ਪੈਣ।

ਗੁਰੂ ਨਾਨਕ ਕਾਮਲ ਗੁਰੂ ਹੀ ਨਹੀਂ, ਕਾਮਲ ਵਿਦਿਆਰਥੀ ਵੀ ਸਨ।



# ਮੇਰਾ ਬੰਦੀ ਛੋੜ

ਬਚਪਨ ਵਿਚ ਹੀ ਇੱਕ ਸਵਾਲ ਕਈ ਸ਼ਕਲਾਂ ਵਿਚ ਮੇਰੇ ਅੰਦਰ ਖਟਕਦਾ ਰਹਿੰਦਾ ਸੀ : ਨਰਾਤਿਆਂ ਵਿਚ ਬੇਬੇ ਜੀ ਘਰ ਦੇ ਆਲੇ ਵਿਚ ਖੇਤ੍ਰੀ ਕਿਉਂ ਬੀਜਦੇ ਹਨ; ਮਰ ਚੁਕੇ ਬਜ਼ੁਰਗਾਂ ਨੂੰ ਸ਼ਰਾਧਾਂ ਸਮੇਂ ਪੁਸ਼ਾਕੇ ਤੇ ਖਾਣੇ ਕਿਵੇਂ ਪਹੁੰਚਦੇ ਹਨ; ਵਿਸਾਖੀ ਉਤੇ ਸਾਡੀ ਗਲੀ ਦੇ ਕਈ ਪਰਵਾਰ ਤੀਰਥ-ਯਾਤਰਾ ਲਈ ਤਿਆਰ ਹੋਏ, ਮਾਇਕ ਤੰਗੀ ਦੇ ਬਾਵਜੂਦ ਬੇਬੇ ਜੀ ਨੇ ਕਿਉਂ ਮੈਨੂੰ ਤੇ ਮਾਤਾ ਜੀ ਨੂੰ ਕਟਾਸਰਾਜ ਭੇਜ ਦਿਤਾ; ਹਰ ਮਹੀਨੇ ਔਖਿਆਂ ਹੋ, ਪੈਂਡੇ ਝਾਕ, ਮਸਿਆ ਨਹਾਉਣ ਦਾ ਕੀ ਮਹਾਤਮ : ਗੁਰਦਵਾਰਿਆਂ ਵਿਚ ਹਜ਼ਾਰਾਂ ਰੁਪਈਆਂ ਦੇ ਕਰਾਏ ਕੜਾਹ ਪ੍ਰਸ਼ਾਦ ਦਾ ਕੀ ਫਲ; ਕਾਲੇ ਚੋਲੇ ਵਾਲੇ ਵਿਰੱਕਤ ਜਿਹੇ ਦਿੱਸਦੇ ਦੋ ਸੰਤ ਸ਼ਬਦ ਗੌਂ ਕੇ ਸੈਂਕੜੇ ਰੁਪਈਏ ਇੱਕੋ ਹਫ਼ਤੇ ਵਿਚ ਕਿਉਂ ਇਕੱਠੇ ਕਰ ਲੈ ਗਏ; ਮਾਇਆ ਨੂੰ ਨਾਗਣੀ ਆਖਣ ਵਾਲੇ ਰਾਗੀ ਸਾਹਬ ਕਿਉਂ ਮਾਇਆ ਨਾਲ ਲਾਲੋ ਲਾਲ ਹੋ ਗਏ; ਤੇ ਕਿਉਂ ਆਪਣੀ ਮਾਇਆ ਲੁਟਾਣ ਵਾਲਿਆਂ ਨੂੰ ਇਹ ਗੱਲ ਅਜੀਬ ਨਹੀਂ ਜਾਪੀ ?

ਇਹ ਸਦੀਵੀ ਸਵਾਲ, ਜਾਪਦਾ ਹੈ, ਮੈਨੂੰ ਆਪਣੇ ਪਿਤਾ ਜੀ ਦੀ ਤਾਸੀਰ ਵਿਚੋਂ ਮਿਲਿਆ ਸੀ। ਮੇਰੀ ਅੱਠਾਂ ਵਰ੍ਹਿਆਂ ਦੀ ਉਮਰ ਵਿਚ ਉਹ ਪੂਰੇ ਹੋ ਗਏ ਸਨ, ਪਰ ਮੈਨੂੰ ਯਾਦ ਹੈ, ਉਨ੍ਹਾਂ ਦਾ ਸਮਾਂ ਬੜਾ ਕੱਟੜ ਧਾਰਮਕ ਸੀ : ਜੰਮਣਾ, ਮਰਨਾ, ਪੜ੍ਹਨੇ ਪੈਣਾ, ਮੰਗਣੀ, ਵਿਆਹ — ਸਭ ਬੇ-ਲਚਕ ਰਸਮਾਂ ਸਨ। ਸਿਖ ਘਰਾਣੇ ਭਾਈਆਂ ਕੋਲੋਂ ਗੁਰੂ ਗ੍ਰੰਥ ਸਾਹਬ ਦਾ ਭੋਗ ਪੁਆਂਦੇ, ਕੜਾਹ ਪ੍ਰਸ਼ਾਦ ਕਰਾਂਦੇ, ਗੁਰਦਵਾਰੇ ਨੇਮ ਨਾਲ ਜਾਂਦੇ, ਸੁਖਣਾ ਸੁਖਦੇ, ਸਾਧਾਂ ਸੰਤਾਂ ਤੇ

ਪਰਚਾਰਕਾਂ ਨੂੰ ਪ੍ਰਸ਼ਾਦ ਛਕਾਂਦੇ। ਕੋਈ ਨਾ ਕੋਈ ਬੇਦੀ, ਸੋਢੀ, ਕਾਲੀ ਜਾਂ ਬੱਗੀ ਕਮਲੀ ਵਾਲਾ ਸਾਧੂ ਸੰਤ ਘਰ ਆਇਆ ਹੀ ਰਹਿੰਦਾ ਸੀ। ਸਾਡੇ ਘਰ ਵੀ ਬਾਬਾ ਜੀ ਗੁਰੂ ਗ੍ਰੰਥ ਸਾਹਬ ਦਾ ਪ੍ਰਕਾਸ਼ ਨਿਤ ਕਰਦੇ ਸਨ, ਤੇ ਅਸੀਂ ਸਾਰੇ ਗੁਰਦਵਾਰੇ ਵੀ ਜਾਂਦੇ ਸਾਂ; ਪਰ ਆਪਣੇ ਪਿਤਾ ਜੀ ਨੂੰ ਮੈਂ ਕਦੇ ਪਾਠ ਕਰਦਿਆਂ ਜਾਂ ਗੁਰਦਵਾਰੇ ਜਾਂਦਿਆਂ ਨਹੀਂ ਸੀ ਵੇਖਿਆ। ਤਾਂ ਵੀ ਮੈਨੂੰ ਅਹਿਸਾਸ ਜਿਹਾ ਹੈ ਕਿ ਪਿਤਾ ਜੀ ਕੋਈ ਮਾੜੇ ਮਨੁੱਖ ਨਹੀਂ ਸਨ ਗਿਣੇ ਜਾਂਦੇ, ਸਗੋਂ ਉਨ੍ਹਾਂ ਦੇ ਮੂੰਹ ਉਤੇ ਕੋਈ ਚੰਗਾ ਪ੍ਰਭਾਵ ਹੁੰਦਾ ਸੀ। ਉਹ ਬਹੁਤਾ ਆਪਣੇ ਵਿਚ ਹੀ ਰਹਿੰਦੇ ਸਨ, ਏਸ ਕਰਕੇ ਨਹੀਂ ਕਿ ਉਨ੍ਹਾਂ ਨੂੰ ਘਟ ਲੋਕ ਚੰਗੇ ਲੱਗਦੇ ਸਨ, ਸਗੋਂ ਏਸ ਕਰਕੇ ਕਿ ਉਨ੍ਹਾਂ ਦੀ ਸੁਭਾਵਕ ਬੇ-ਰਸਮੀਅਤ ਨੂੰ ਰਸਮੀ ਜ਼ਿੰਦਗੀ ਤੋਂ ਕੁਝ ਸੰਕੋਚ ਸੀ। ਗਲੀ ਦੀਆਂ ਧੀਆਂ, ਭੈਣਾਂ ਤੇ ਮੁੰਡਿਆਂ ਨੂੰ ਦਿਨ ਦਿਹਾਰ ਉਤੇ ਉਹ ਆਪਣੇ ਘਰ ਬੁਲਾ ਕੇ ਖ਼ੁਸ਼ ਹੁੰਦੇ ਸਨ। ਦੀਵਾਲੀ ਦੀ ਰਾਤ ਉਹਨਾਂ ਨਾਲ ਜੂਆ ਖੇਡ ਕੇ ਜਿੰਨਾ ਕੋਈ ਹਾਰੇ, ਓਦੂੰ ਦੂਣੇ ਪੈਸੇ ਉਹਨੂੰ ਕੋਲੋਂ ਦੇ ਕੇ ਖ਼ੁਸ਼ੀ ਖ਼ੁਸ਼ਾਈਂ ਤੋਰਦੇ ਸਨ।

ਉਨ੍ਹਾਂ ਦੇ ਜਵਾਨੀ ਵਿਚ ਹੀ ਪੂਰੇ ਹੋ ਜਾਣ ਦੇ ਛੇ ਸਾਲ ਬਾਅਦ ਮੇਰੀ ਦਿਲਚਸਪੀ ਉਨ੍ਹਾਂ ਦੀ ਲਾਇਬ੍ਰੇਰੀ ਨਾਲ ਪੈਦਾ ਹੋਈ। ਏਸ ਲਾਇਬ੍ਰੇਰੀ ਵਿਚ ਬਹੁਤੀਆਂ ਕਿਤਾਬਾਂ ਉਰਦੂ, ਅੰਗ੍ਰੇਜ਼ੀ ਤੇ ਫ਼ਾਰਸੀ ਦੀਆਂ ਸਨ। ਪੰਜਾਬੀ ਵਿਚ ਓਦੋਂ ਜਨਮ-ਸਾਖੀਆਂ ਤੇ ਪੰਜ-ਗ੍ਰੰਥੀਆਂ ਦੇ ਛੁਟ ਘਟ ਹੀ ਕੋਈ ਕਿਤਾਬ ਆਮ ਪੜ੍ਹੀ ਜਾਂਦੀ ਸੀ। ਪਿਤਾ ਜੀ ਦੀਆਂ ਬਹੁਤੀਆਂ ਕਿਤਾਬਾਂ ਦੇ ਪਹਿਲੇ ਕੋਰੇ ਵਰਕੇ ਉਤੇ ਉਨ੍ਹਾਂ ਦੇ ਹੱਥੀਂ ਲਿਖੀ ਇਹ ਸਤਰ ਮੇਰੇ ਸਦੀਵੀ ਸਵਾਲ ਦੀ ਥਾਂ ਮੇਰੀ ਸਦੀਵੀ ਸੋਚ ਬਣ ਗਈ :

**'ਇੱਕੋ ਅਲਿਫ਼ ਤੇਰੇ ਦਰਕਾਰ।'**

ਵੱਡਿਆਂ ਹੋ ਕੇ ਉਨ੍ਹਾਂ ਬਾਰੇ ਦੂਜਿਆਂ ਕੋਲੋਂ ਸੁਣ ਤੇ ਉਨ੍ਹਾਂ ਦੀਆਂ ਕਿਤਾਬਾਂ ਵਿਚ ਉਨ੍ਹਾਂ ਦੇ ਹੱਥੀਂ ਲਕੀਰੀਆਂ ਸਤਰਾਂ ਤੋਂ ਉਨ੍ਹਾਂ ਦੇ ਚਰਿਤਰ ਦੀ ਬੁਨਿਆਦੀ ਰੁਚੀ ਬਾਰੇ ਮੈਨੂੰ ਇਹ ਸਮਝ ਆਈ ਕਿ ਉਨ੍ਹਾਂ ਦੇ ਅੰਦਰ ਵੀ ਮੇਰੇ ਵਾਲੇ ਸਵਾਲ ਉਠਦੇ ਹੋਣਗੇ, ਇੱਕ ਇੱਕ ਕਰਕੇ ਜਿਨ੍ਹਾਂ ਦੇ ਅਲਚੇ ਪਲਚੇ ਉਨ੍ਹਾਂ ਖੋਲ੍ਹ ਲਏ ਹੋਣਗੇ, ਇੱਕੋ ਅਲਿਫ਼ ਵਰਗੀ ਸਿੱਧੀ ਹਕੀਕਤ ਉਨ੍ਹਾਂ ਦੇ ਸਾਹਮਣੇ ਪ੍ਰਤੱਖ ਹੋ ਗਈ ਹੋਵੇਗੀ। ਏਸ ਅਲਿਫ਼-ਸਿੱਧੀ ਹਕੀਕਤ

ਨੂੰ ਪਛਾਣ ਲਿਆਂ ਸਾਰੇ ਬੰਦ ਖ਼ਲਾਸ ਹੋ ਜਾਂਦੇ ਹੋਣਗੇ ਤੇ ਫੇਰ ਤੀਰਥ ਵਰਤ, ਦਾਨ ਇਸ਼ਨਾਨ, ਪੂਜਾ ਪਾਠ, ਕਿਸੇ ਦੀ ਲੋੜ ਰਹਿੰਦੀ ਨਹੀਂ ਹੋਵੇਗੀ। (ਅਲਿਫ਼ ਤੋਂ ਭਾਵ "ਅਲਾਹ" ਸ਼ਬਦ ਦਾ ਪਹਿਲਾ ਸਿੱਧਾ ਅੱਖਰ ਹੈ)।

ਏਸ ਅਲਿਫ਼-ਸਿੱਧੀ ਹਕੀਕਤ ਨੂੰ ਜਾਣਨ ਲਈ ਮੇਰਾ ਉਤਸੁਕ ਹੋਣਾ ਵੀ ਸੁਭਾਵਕ ਸੀ। ਕਈਆਂ ਮਹਾਂਪੁਰਖਾਂ ਦੇ ਆਸਤ ਨਿਆਂ ਉਤੇ ਮੈਂ ਸਿਜਦੇ ਕੀਤੇ, ਵੀਹ ਸਾਲ ਦੀ ਉਮਰ ਤੋਂ ਪਹਿਲਾਂ ਹੀ ਮੈਂ ਕਈ ਧਰਮਾਂ ਦਾ ਬੜੀ ਲਗਨ ਨਾਲ ਅਧਿਐਨ ਕਰ ਲਿਆ ਸੀ। ਸਭਨਾਂ ਕੋਲੋਂ ਮੈਨੂੰ ਚਾਨਣ ਮਿਲਿਆ। ਪਰ ਹਰ ਛੋਟੀ ਸੋਚਣੀ, ਹਰ ਵਹਿਮ, ਹਰ ਭੁਲੇਖੇ, ਹਰ ਡਰ ਤੋਂ ਸੁਰਖ਼ਰੂ ਮੈਨੂੰ ਮੇਰੇ ਬੰਦੀ-ਛੋੜ ਗੁਰੂ ਨਾਨਕ ਨੇ ਕਰਾਇਆ।

ਮੇਰੇ ਕੋਲ ਵਿਦਿਆ ਨਹੀਂ, ਖੋਜ-ਯੋਗਤਾ ਨਹੀਂ, ਕਿਸੇ ਕਲਾ ਦਾ ਮਾਣ ਨਹੀਂ, ਪਰ ਗੁਰੂ ਸਾਹਬ ਦੀ ਬਖਸ਼ੀ ਹੋਈ ਇੱਕ ਸਰਲ ਜਿਹੀ ਖ਼ੁਸ਼ੀ ਮੇਰੇ ਕੋਲ ਹੈ, ਕੁਦਰਤ ਲਈ ਅਮੁੱਕ ਅਚੰਭਾ ਤੇ ਪ੍ਰਸੰਸਾ ਹੈ, ਪਿੱਛੇ ਦਾ ਕੋਈ ਸ਼ਿਕਵਾ ਨਹੀਂ, ਅੱਗੇ ਦਾ ਕੋਈ ਤੌਖਲਾ ਨਹੀਂ; ਚੰਨ, ਸੂਰਜ, ਤਾਰੇ ਸੁਹਣੇ ਸੁਹਣੇ, ਧਰਤੀ ਪਿਆਰੀ ਪਿਆਰੀ, ਤੇ ਆਪਣਾ ਮਨ ਹੌਲਾ ਹੌਲਾ ਲੱਗਦੇ ਹਨ। ਦਾਤਾਂ ਦੀ ਇਹ ਦਾਤ ਮੈਨੂੰ ਬੰਦੀ-ਛੋੜ ਸਤਿਗੁਰੂ ਨਾਨਕ ਕੋਲੋਂ ਮਿਲੀ ਹੈ।

ਆਲੇ-ਦੁਆਲੇ ਪ੍ਰਚਲਤ ਅਨੁਮਾਨ ਚੰਨਾਂ ਤਾਰਿਆਂ ਨੂੰ, ਫਲਾਂ ਫੁੱਲਾਂ ਨੂੰ, ਚਰਿੰਦਾਂ ਪ੍ਰਿੰਦਾਂ ਨੂੰ, ਨਦੀਆਂ ਨਾਲਿਆਂ ਨੂੰ ਤੇ ਜੰਗਲਾਂ ਪਹਾੜਾਂ ਨੂੰ ਕੁਦਰਤ ਦਾ ਇੱਕ ਮੁਸਕਰਾਂਦਾ ਅਚੰਭਾ ਨਹੀਂ ਰਹਿਣ ਦੇਂਦੇ, ਸਗੋਂ ਇੱਕ ਅਲਚਿਆ ਪਲਚਿਆ ਰਹੱਸ ਬਣਾ ਦੇਂਦੇ ਹਨ। ਸੋਚ ਵਾਲਾ ਮਨੁੱਖ ਵੇਖਦਾ ਹੈ ਕਿ ਘਰ ਵਿਚ ਬੱਚਿਆਂ ਦੇ ਕਪੜੇ ਪੂਰੇ ਨਹੀਂ, ਉਹਨਾਂ ਦੀ ਖ਼ੁਰਾਕ ਵੀ ਅਧੂਰੀ ਹੈ, ਘਰ ਦਾ ਕਰਾਇਆ ਦਿੱਤਾ ਨਹੀਂ ਗਿਆ, ਪਰ ਤਾਂ ਵੀ ਥਾਂ ਥਾਂ ਉਸਰ ਰਹੇ ਮੰਦਰਾਂ ਦਵਾਰਿਆਂ ਲਈ ਉਗਰਾਹੀ ਹੁਦਾਰ ਚੁੱਕ ਚੁੱਕ ਕੇ ਦਿੱਤੀ ਜਾ ਰਹੀ ਹੈ। ਪ੍ਰਸ਼ਾਦ ਕਰਾਣਾ ਹੈ, ਸੁੱਖੀ ਹੋਈ ਸੁਖਣਾ ਤਾਰਣੀ ਹੈ, ਭੋਗ ਪੁਆਣਾ ਹੈ। ਤੇ ਸ਼ਹਦੀ ਦਿਨ ਆਇਆ ਹੈ, ਪਿੰਡ ਵਿਚ ਤਕੜਾ ਮੇਲਾ ਲੱਗਦਾ ਹੈ, ਸੈਂਕੜੇ ਦੁਕਾਨਾਂ ਠੇਕਾ ਭਰ ਕੇ ਆਉਣਗੀਆਂ, ਰੁਪਈਏ ਰੋਲ ਲਿਜਾਣਗੀਆਂ, ਪੰਘੂੜੇ ਲੱਗਣਗੇ, ਕਈਆਂ ਖ਼ਾਸ ਏਸ ਦਿਨ ਲਈ ਸ਼ਰਾਬ ਦੇ ਮੱਟ ਪਾਏ ਹਨ। ਸੋਗ ਦੀ ਥਾਂ ਜਸ਼ਨ ਹੋਣਗੇ। ਉਬਲਦੀ ਦੇਗ਼ ਵਿਚ ਬੈਠੇ ਮਹਾਂਪੁਰਖ ਦਾ ਕਿਸੇ ਨੂੰ ਚੇਤਾ ਨਹੀਂ, ਪਰ ਕੱਚੀ ਲੱਸੀ ਦੀ ਛਬੀਲ ਦੀ ਉਗਰਾਹੀ ਉਤੇ ਆਏ ਭਾਈ ਸਾਹਬ

ਨੇ ਇਕ ਰੁਪਈਆ ਭੁਆਂ ਕੇ ਮਾਰਿਆ, ਤੇ ਦੋ ਰੁਪਈਏ ਲੈ ਕੇ ਹੀ ਖਹਿੜਾ ਛੱਡਿਆ ਸੀ। ਕੋਈ ਘਰ ਦਾ ਜੀਅ ਪੂਰਾ ਹੋ ਗਿਆ ਹੈ, ਕਿਸੇ ਨੂੰ ਦੀਰਘ ਰੋਗ ਚੰਬੜ ਗਿਆ ਹੈ। ਅਖੰਡ ਪਾਠ ਧਰੇ ਗਏ ਹਨ, ਇਲਾਜ ਵਲੋਂ ਧਿਆਨ ਉਠ ਗਿਆ ਹੈ। ਬੱਚੇ ਸਕੂਲ ਜਾਣ ਦੀ ਤਿਆਰੀ ਮੰਗਦੇ ਹਨ, ਘਰ ਸਫ਼ਾਈ ਮੰਗਦਾ ਹੈ, ਪਰ ਮਾਂ ਛੇਤੀ ਛੇਤੀ ਗੜਵੀ ਪਾਣੀ ਦੀ ਪਿੰਡੇ ਉਤੇ ਡੋਲ੍ਹ ਗੁਰਦਵਾਰੇ ਨੱਠੀ ਜਾ ਰਹੀ ਹੈ, ਓਸ ਗੁਰਦਵਾਰੇ ਜਿਦ੍ਹਾ ਪਹਿਲਾ ਭਾਈ ਚੋਰੀ ਹਫ਼ੀਮ ਵੇਚਦਾ ਫੜਿਆ ਗਿਆ, ਤੇ ਦੂਜਾ ਇੱਕ ਜ਼ਨਾਨੀ ਕੱਢ ਕੇ ਨਸ ਗਿਆ ਹੈ।

ਹਰ ਅਹੁਰ ਲਈ, ਹਰ ਖ਼ਾਹਿਸ਼ ਲਈ ਕੋਈ ਧਾਰਮਕ ਰਿਧੀ ਪ੍ਰਚਲਤ ਹੈ! ਜਿਹੜੀ ਜ਼ਿੰਦਗੀ ਗੁਰੂ ਨਾਨਕ ਸਾਹਬ ਨੂੰ ਭਵਖੰਡਨਾ ਦੀ ਅਦਭੁਤ ਆਰਤੀ ਹੁੰਦੀ ਜਾਪੀ ਸੀ, ਉਹ ਆਮ ਲੋਕਾਂ ਲਈ ਵੱਡੀ ਜ਼ਹਿਮਤ ਬਣਾ ਦਿਤੀ ਗਈ ਹੈ। ਗੁਰੂ ਸਾਹਬ ਕੁਦਰਤ ਦੇ ਜਲੌ ਉਤੇ ਅਚੰਭਿਤ ਹੋਏ ਗੌਂਦੇ ਸਨ :

**ਗਗਨ ਮੈ ਥਾਲ ਰਵਿ ਚੰਦੁ**
**ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥**

**ਧੂਪੁ ਮਲਿਆਨਲੋ ਪਵਣੁ ਚਵਰੋ ਕਰੇ**
**ਸਗਲ ਬਨਰਾਇ ਫੂਲੰਤ ਜੋਤੀ ॥**

**ਕੈਸੀ ਆਰਤੀ ਹੋਇ**
**ਭਵਖੰਡਨਾ ਤੇਰੀ ਆਰਤੀ ॥**

**ਅਨਹਤਾ ਸਬਦ ਵਾਜੰਤ ਭੇਰੀ ॥**

ਤੇ ਏਸ ਖਿੜੀ ਪ੍ਰਸੰਨਤਾ ਵਿਚੋਂ ਉਹ ਕਹਿੰਦੇ ਹਨ ਕਿ ਕਿਸੇ ਅਖੌਤੀ ਮੁੱਕਤੀ ਲਈ ਕੋਈ ਜਲਿਹਾਰ ਨਾ ਹੋਵੇ। ਹੱਸਦਿਆਂ, ਖੇਡਦਿਆਂ. ਪਹਿਨਦਿਆਂ, ਖਾਂਦਿਆਂ ਤੇ ਸੇਵ ਕਮਾਂਦਿਆਂ ਮਨੁੱਖ ਜੀਵਨ ਮੁੱਕਤ ਹੋ ਸਕਦਾ ਹੈ!

**ਸੁਖ ਹੋਵੇ ਸੇਵ ਕਮਾਣਿਆ**
**ਸਭੁ ਦੁਨੀਆ ਆਵਣ ਜਾਣੀਆ**

**ਵਿਚ ਦੁਨੀਆ ਸਵ ਕਮਾਈਐ**
**ਤਾ ਦਰਗਾਹ ਬਸਣ ਪਾਈਐ।**

ਪਰ ਉਨ੍ਹਾਂ ਦੇ ਏਸ ਸੁਨਹਿਰੀ ਉਪਦੇਸ਼ ਦੇ ਉਲਟ, ਕਿਤੇ ਕੋਈ ਕਿੱਲਾਂ ਦੀ ਚੌਕੀ ਉਤੇ ਤਾੜੀ ਲਾਈ ਬੈਠਾ ਹੈ, ਕੋਈ ਬੰਦ ਕੋਠੇ ਵਿਚ ਚਲੀਹਾ ਕੱਟ ਰਿਹਾ ਹੈ, ਕਿਸੇ ਮੋਨ ਧਾਰੀ ਹੈ, ਕਿਸੇ ਅੰਨ ਛੱਡਿਆ ਹੈ, ਕਿਸੇ ਨੂੰ ਸੂਤਰ ਪੈ ਰਿਹਾ ਹੈ, ਕੋਈ ਬਾਣੀ ਪੜ੍ਹ ਪੜ੍ਹ ਭੂਤ ਕੱਢ ਰਿਹਾ ਹੈ, ਕਿਸੇ ਨੇ ਲੋਹੇ ਦਾ ਲੰਗੋਟ ਕੱਸ ਲਿਆ ਹੈ, ਕਿਸੇ ਨੇ ਨਗਨ ਹੋ ਪਿੰਡੇ ਉਥੇ ਭਬੂਤ ਮਲ ਲਈ ਹੈ, ਕਿਧਰੇ ਅਖੰਡ ਕੀਰਤਨ ਵਿਚ ਜਿੰਦ ਉਂਘਲਾ ਰਹੀ ਹੈ, ਕਿਸੇ ਨੇ ਵੇਦ ਕੰਠ ਕਰ ਲਏ, ਤੇ ਕਿਸੇ ਨੂੰ ਸਭ ਬਾਣੀਆਂ ਜ਼ਬਾਨੀ ਯਾਦ ਹਨ।

ਇਹਨਾਂ ਭਰਮਾਂ ਵਿਚ ਫਾਥਿਆਂ ਨੂੰ ਗੁਰੂ ਨਾਨਕ ਸਾਹਬ ਸੁਰਖਰੂ ਕਰਨ ਲਈ ਕਹਿੰਦੇ ਹਨ :

**ਲਿਖੁ ਲਿਖੁ ਪੜ੍ਹਿਆ। ਤੇਤਾ ਕੜਿਆ।**
**ਬਹੁ ਤੀਰਥ ਭਵਿਆ। ਤੇਤੋ ਲਵਿਆ।**
**ਬਹੁ ਭੇਖ ਕੀਆ। ਦੇਹੀ ਦੁਖ ਦੀਆ।**
**ਸਹੁ ਵੇ ਜੀਆ ਆਪਣਾ ਕੀਆ।**
**ਅੰਨ ਨਾ ਖਾਇਆ, ਸਾਦ ਗਵਾਇਆ।**
**ਬਹੁ ਦੁਖ ਪਾਇਆ, ਦੂਜਾ ਭ ਇਆ।**
**ਬਸਤਰ ਨਾ ਪਹਿਰੈ। ਅਹਿਨਿਸ ਕਹਰੈ।**
**ਮਨੋ ਵਿਗੂਤਾ, ਕਿਉਂ ਜਾਗੈ ਗੁਰ ਬਿਨ ਸੂਤਾ।**
**ਪਗ ਉਪੇਤਾਣਾ। ਆਪਣਾ ਕੀਆ ਕਮਾਣਾ।**
**ਅਲਮੁਲ ਖਾਈ, ਸਿਰ ਛਾਈ ਪਾਈ।**
**ਮੂਰਖ ਅੰਧ ਪਤਿ ਗਵਾਈ**
**ਵਿਣ ਨਾਵੈ ਕਿਛੁ ਥਾਇ ਨਾ ਪਾਈ।**

ਆਮ ਲੋਕਾਈ ਨੂੰ ਚਤਰ ਪੰਡਤਾਂ ਭਾਈਆਂ ਨੇ ਸੂਤਕ ਜਨੇਊ, ਮੜ੍ਹੀ ਮਸਾਣ, ਬਹਿਸ਼ਤ ਦੋਜ਼ਖ਼ ਤੇ ਅਨੇਕਾਂ ਹੋਰ ਵਹਿਮਾਂ-ਭਰਮਾਂ ਵਿਚ ਪਾ ਕੇ ਜ਼ਿੰਦਗੀ ਦੇ ਸੁਭਾਵਕ ਖੇੜੇ ਤੋਂ ਵਾਂਝਿਆਂ ਰਖਿਆ ਹੋਇਆ ਹੈ। ਮਾਨਵਤਾ ਦੀ ਮਾਂ, ਇਸਤ੍ਰੀ, ਨੂੰ ਪੈਰ ਦੀ ਜੁੱਤੀ ਬਣਾਇਆ ਹੋਇਆ ਹੈ, ਤੇ ਮੁੱਕਤੀ ਨੂੰ ਜ਼ਿੰਦਗੀ

ਦਾ ਮੂਲ ਮਨੋਰਥ ਵਡਿਆ ਕੇ, ਤੇ ਇਹਨੂੰ ਦੁਰਲਭ ਦਰਸਾ ਕੇ, ਲੋਕਾਂ ਨੂੰ ਜੂਨਾਂ, ਜਮਾਂ ਤੇ ਨਰਕਾਂ ਦੇ ਸਹਿਮ ਵਿਚ ਪਾਇਆ ਹੋਇਆ ਹੈ। ਸਿਰ ਉਤੇ ਲਟਕਦੀ ਏਸ ਤਲਵਾਰ ਤੋਂ ਬਚਣਾ ਲੋੜਦੇ ਵਿਚਾਰੇ ਲੋਕ ਥਾਂ ਥਾਂ ਮੱਥੇ ਰਗੜਦੇ, ਜੋਤ ਜਗਾਂਦੇ, ਚੜ੍ਹਾਵੇ ਚੜ੍ਹਾਂਦੇ, ਹਰਦਵਾਰ, ਪ੍ਰਾਗਰਾਜ, ਕਾਂਸ਼ੀ ਜੀ ਦੇ ਪਾਂਡਿਆਂ ਦੀਆਂ ਈਨਾਂ ਮੰਨਦੇ, ਕੁੰਭ ਨਹਾਉਂਦੇ, ਤੇ ਡਰਦੇ ਹਰ ਹਰ ਕਰਦੇ ਹਨ।

ਗੁਰੂ ਨਾਨਕ ਸਾਹਬ ਨੇ ਜ਼ਿੰਦਗੀ ਦੇ ਹਰ ਨੁੱਕਰ ਕੋਨੇ ਵਿਚ ਝਾਤ ਪਾਈ। ਜਾਲੇ ਝਾੜੇ। ਦੇਸ ਦੇਸਾਂਤਰ ਫਿਰੇ, ਵਹਿਮਾਂ ਦੇ ਪਰਚਾਰਕਾਂ ਨੂੰ ਛੰਡਿਆ, ਬੇ-ਅਰਥ ਰਸਮਾਂ ਤੇ ਮੋਈਆਂ ਮਰਿਆਦਾਂ ਦੇ ਭਾਰ ਹੇਠਾਂ ਬੇ-ਸਾਹ ਹੋਏ ਮਨੁੱਖ ਨੂੰ ਬੰਦ-ਖ਼ਲਾਸ ਕੀਤਾ। ਜੇ ਕਿਸੇ ਨੇ ਸੂਤਕ ਦੀ ਗੱਲ ਛੇੜੀ ਤਾਂ ਇਹ ਕਹਿ ਉਨ੍ਹਾਂ ਉਹਨੂੰ ਸੋਚੀਂ ਪਾ ਦਿੱਤਾ :

**ਜੇਕਰ ਸੂਤਕ ਮੰਨੀਐ ਸਭ ਤ ਸੂਤਕ ਹੋਇਆ।**
**ਗੋਹੇ ਅਤੇ ਲਕੜੀ ਅੰਦਰ ਕੀੜਾ ਹੋਇ।**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨਾ ਕੋਇ।**

— — —

**ਨਾਨਕ ਸੂਤਕ ਏਵ ਨਾ ਉਤਰੈ ਗਿਆਨ ਉਤਾਰੇ ਧੋਇ।**

ਗਿਆਨ ਤੋਂ ਗੁਰੂ ਸਾਹਬ ਦਾ ਭਾਵ ਕੋਈ ਅਲੌਕਿਕ ਅਧਿਆਤਮਕਤਾ ਨਹੀਂ, ਵਿਚਾਰ ਨਾਲ ਰੌਸ਼ਨ ਹੋਈ ਬੁੱਧੀ ਹੈ। ਹਰ ਕੋਈ ਵਿਚਾਰ ਨਾਲ ਆਪਣੀ ਬੁੱਧੀ ਨੂੰ ਰੌਸ਼ਨ ਕਰ ਸਕਦਾ ਹੈ।

ਜਦੋਂ ਗੁਰੂ ਸਾਹਬ ਨੂੰ ਜਨੇਊ ਪਾਣ ਲਈ ਆਖਿਆ ਗਿਆ, ਤਾਂ ਹਰ ਰਸਮੀ ਚਿੰਨ੍ਹ ਤੋਂ ਬਾਗ਼ੀ ਗੁਰੂ ਜੀ ਨੇ ਆਖਿਆ :

**ਦਇਆ ਕਪਾਹ ਸੰਤੋਖ ਸੂਤ ਜਸ ਗੰਢੀ ਸਤ ਵਟੁ।**
**ਇਹ ਜਨੇਉ ਜੀਅ ਕਾ ਹਈ ਤਾ ਪਾਂਡੇ ਘਤ।**

ਕੇਡੀ ਦਲੇਰ ਆਤਮਾ ਉਹ ਹੋਣਗੇ ! ਕੌਣ ਸਦੀਆਂ ਤੋਂ ਸਰਬ ਪ੍ਰਵਾਨ ਰਸਮਾਂ ਤੋਂ ਇਨਕਾਰੀ ਹੋ ਸਕਦਾ ਹੈ। ਕੋਈ ਅੱਜ ਹੀ ਇਨਕਾਰੀ ਹੋ ਕੇ ਵੇਖ ਲਵੇ।

ਇਸਤ੍ਰੀ ਦਾ ਨਿਰਾਦਰ ਤੇ ਉਹਦੀ ਨਿਗੂਣਤਾ ਉਨ੍ਹਾਂ ਦੇ ਯੁੱਗ ਵਿਚ

ਮਨੂੰ ਦੀ ਰਾਹੀਂ ਧੁਰੋ ਆਇਆ ਰੱਬੀ ਨਿਰਣਾ ਸੀ; ਪਰ ਗੁਰੂ ਸਾਹਬ ਤਾਂ ਅਖੌਤੀ ਧੁਰੋਂ ਆਏ ਨਿਰਣਿਆਂ ਨੂੰ ਜਿਵੇਂ ਤੋੜਨ ਲਈ ਹੀ ਆਏ ਸਨ, ਕਿਸੇ ਵਹਿਮ, ਕਿਸੇ ਗ਼ਲਤ ਮਰਿਆਦਾ ਨੂੰ ਉਨ੍ਹਾਂ ਅਛੂਹ ਨਾ ਰਹਿਣ ਦਿੱਤਾ। ਉਨ੍ਹਾਂ ਦੇ ਸਮੇਂ ਵਿਚ ਹੀ ਜ਼ਿੰਦਗੀ ਸੌਖੀ ਸੌਖੀ ਹੋ ਗਈ, ਪਰ ਅਫ਼ਸੋਸ ਹੈ, ਕਿ ਛੱਡੇ ਛਡਾਏ ਪੁਰਾਣੇ ਸਾਰੇ ਵਹਿਮ ਇੱਕ ਇੱਕ ਕਰ ਕੇ ਮੁੜ ਅਸੀਂ ਅਪਣਾਈ ਜਾ ਰਹੇ ਹਾਂ।

ਇਸਤ੍ਰੀ ਨੂੰ ਉਨ੍ਹਾਂ ਨੇ ਰਾਜਿਆਂ ਦੀ ਜਣਨੀ ਆਖ ਕੇ ਘਰ ਦੀ ਅਣ-ਪੁਛੀ ਡਿਓੜੀ ਤੋਂ ਚੁੱਕ ਕੇ ਘਰੋਗੀ ਤਖ਼ਤ ਉਤੇ ਬਿਠਾ ਦਿੱਤਾ। ਆਪਣੇ ਆਪ ਨੂੰ ਇਸਤ੍ਰੀ ਦੀ ਥਾਂ ਖੜਾ ਕਰ ਕੇ ਆਪਣੇ ਅਤਿ ਪਿਆਰੇ ਸ਼ਬਦ ਇਸਤ੍ਰੀ ਦੇ ਮੂੰਹੋਂ ਉਚਾਰਨ ਕੀਤੇ :

**ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥**
**ਮੈ ਮਨ ਤਨ ਸਹੁ ਭਾਵੈ, ਪਿਰ ਪਰਦੇਸਿ ਸਿਧਾਏ ॥**
**ਪਿਰੁ ਘਰਿ ਨਹੀਂ ਆਵੈ ਮਰੀਐ ਹਾਵੈ ਦਾਮਨਿ ਚਮਕ ਡਰਾਇ ॥**
**ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖ ਮਾਏ ॥**
**ਹਰਿ ਬਿਨੁ ਨੀਂਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥**
**ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥**

ਮੁਕਤੀ ਦੇ ਕਈ ਔਖੇ ਸਾਧਨ ਪੰਡਤਾਂ ਤੇ ਯੋਗੀਆਂ ਨੇ ਦੱਸੇ ਹੋਏ ਸਨ, ਤੇ ਇਹਨਾਂ ਸਾਧਨਾਂ ਨੇ ਚੰਗਿਆਈ ਦੇ ਜਾਚਕਾਂ ਨੂੰ ਭੰਬਲ-ਭੂਸਿਆਂ ਵਿਚ ਪਾ ਰਖਿਆ ਸੀ। ਜਪ ਤਪ, ਕੀਰਤਨ ਜਗਰਾਤੇ, ਵਿਦਵਤਾ, ਪਾਠ ਸੋਧਿਆ, ਜੋਗ, ਸ਼ਰ੍ਹਾ ਸ਼ਰੀਅਤ, ਤਪਸਿਆ, ਤਿਆਗ ਆਦਿ — ਗੁਰੂ ਸਾਹਬ ਨੇ ਇਹ ਸਾਰਾ ਆਲ-ਜੰਜਾਲ ਇੱਕ-ਵੱਢੋਂ ਲਾਂਭੇ ਕਰ ਕੇ ਦੋ ਸਰਲ ਸੁਖਾਲੇ ਸਾਧਨ ਮਨੁੱਖ ਦੇ ਸਾਹਮਣੇ ਰਖ ਦਿੱਤੇ :

**1. ਨਾਮ ਸਿਮਰਨ**
**2. ਸੱਚਾ ਆਚਾਰ**

ਨਾਮ ਸਿਮਰਨ ਉਤੇ ਗੁਰਬਾਣੀ ਵਿਚ ਥਾਂ ਥਾਂ ਜ਼ੋਰ ਦਿੱਤਾ ਗਿਆ ਹੈ। ਏਸ ਤੋਂ ਕਈਆਂ ਰਹੱਸ-ਇਛਕਾਂ ਨੇ ਕਿਸੇ ਅਲੌਕਿਕ ਨਾਮ ਦੇ ਅਰਥ ਕੱਢ

ਲਏ ਹਨ, ਤੇ ਏਸ ਅਲੌਕਿਕ 'ਨਾਮ ਦੇਣ ਵਾਲਿਆਂ ਨੇ ਨਾਮ ਦੀ ਤਿਜਾਰਤ ਚਲਾ ਲਈ ਹੈ। ਗਹਿਰ ਗੰਭੀਰ ਹੋ ਕੇ ਉਹ ਆਪਣੇ ਨਾਮ ਲਈ ਉਤਸੁਕਤਾ ਪੈਦਾ ਕਰਦੇ ਤੇ ਉਸ ਉਤਸਕਤਾ ਦੇ ਮੁਤਾਬਕ ਜਾਚਕ ਕੋਲੋਂ ਸ਼ਰਧਾ ਤੇ ਮਾਇਆ ਪ੍ਰਾਪਤ ਕਰਦੇ ਹਨ। ਪਰ ਗੁਰੂ ਸਾਹਬ ਦਾ ਨਾਮ ਤੋਂ ਭਾਵ ਬੜਾ ਹੀ ਸਰਲ ਹੈ। ਗੁਰੂ ਸਾਹਬ ਨੇ ਏਸ ਨਾਮ ਵਾਲੇ ਦੀ ਸੁਹਣੀ ਤੇ ਸੰਪੂਰਨ ਵਿਆਖਿਆ ਕੀਤੀ ਹੈ, ਤੇ ਇਹਦੇ ਨਾਲ ਮਨੁੱਖ ਦਾ ਬੜਾ ਹੀ ਨੇੜੇ ਦਾ ਰਿਸ਼ਤਾ ਉਨ੍ਹਾਂ ਨੇ ਏਉਂ ਦੱਸਿਆ ਹੈ।

**ਆਪੇ ਰਸੀਆ ਆਪਿ ਰਸ ਆਪੇ ਗਾਵਣਹਾਰ ॥**
**ਆਪੇ ਹੋਵੇ ਚੋਲੜਾ ਆਪੇ ਸੇਜ ਭਤਾਰ ॥**
**ਰੰਗ ਰਤਾ ਮੇਰਾ ਸਾਹਿਬ ਰਵਿ ਰਹਿਆ ਭਰਪੂਰ ॥**

ਨਾਮ ਸਿਮਰਨ ਦਾ ਭਾਵ ਕੋਈ ਮੰਤਰ-ਰਟਣ ਨਹੀਂ, ਸਗੋਂ ਸ਼ਕਤੀ, ਸਚਿਆਈ, ਸੁੰਦਰਤਾ ਤੇ ਸਦਾਚਾਰ ਦੀ ਸਿਖਰ ਕਲਪ ਕੇ ਉਹਦਾ ਇੱਕ ਮਨ-ਭਾਉਂਦਾ ਨਾਂ ਰਖ ਲੈਣਾ ਹੈ ਤਾਂ ਜੋ ਏਸ ਨਾਂ ਨੂੰ ਮਨ ਵਿਚ ਦੁਹਰਾਂਦਿਆਂ ਸ਼ਕਤੀ, ਸੱਚਾਈ, ਸੁੰਦਰਤਾ ਤੇ ਸਦਾਚਾਰ ਦੀ ਰਾਸ ਸਾਡੇ ਤਨ ਮਨ ਵਿਚ ਰਚ ਜਾਏ।

ਨਾਮ ਦਾ ਸਿਮਰਨ ਮਨੋਵਿਗਿਆਨਕ ਸਾਇੰਸ ਦੀ ਚੂਲ ਵੀ ਹੈ। ਸਭ ਸਫਲਤਾਵਾਂ ਤੇ ਸਭ ਕ੍ਰਿਸ਼ਮੇ ਏਸ ਸਿਮਰਨ ਦੀ ਹੀ ਕਿਰਤ ਹਨ। ਇਹਦਾ ਸਾਇੰਸੀ ਨਾਂ ਸ੍ਵੈ-ਆਰਾਧਨਾ ਹੈ। ਗੁਰੂ ਸਾਹਬ ਨੇ 'ਸਤਿਨਾਮ' ਵਰਗੇ ਸਰਲ ਨਾਮ ਦਾ ਸੁਝਾ ਦਿੱਤਾ ਹੈ। ਪਰ ਜਿਹੜਾ ਵੀ ਨਾਮ — ਵਾਹਿਗੁਰੂ, ਸਤਿਗੁਰੂ, ਦੇਵਗੁਰੂ, ਰਾਮ, ਓਮ, ਕ੍ਰਿਸ਼ਨ, ਮੋਹਨ, ਮਾਂ, ਬਾਪੂ — ਤੁਹਾਡੇ ਸਾਹਮਣੇ ਹਸਤੀ ਦੀ ਸਮੁੱਚੀ ਸਚਿਆਈ ਤੇ ਸੁੰਦਰਤਾ ਨੂੰ ਰੂਪਮਾਨ ਕਰ ਸਕੇ, ਉਹ ਨਾਮ ਸਦਾ ਸੁਹੇਲਾ ਹੈ। ਤੇ ਜੇ ਤੁਸੀਂ ਪੂਰੀ ਲਿਵ ਨਾਲ ਉਹਦਾ ਸਿਮਰਨ ਕਰਦੇ ਹੋ, ਤਾਂ ਹੌਲੀ ਹੌਲੀ ਆਪਣੀ ਕਲਪਨਾ ਦਾ ਚਿੱਤਰ ਬਣਦੇ ਜਾਓਗੇ, ਤੇ ਇੱਕ ਸਮੇਂ ਸਾਸ ਗਰਾਸ ਸਿਮਰਨ ਦੀ ਅਵਸਥਾ ਤੁਹਾਡੀ ਬਣ ਜਾਏਗੀ। ਓਦੋਂ ਭਾਵੇਂ ਕੇਡੀ ਹੀ ਕੋਈ ਮੁਸ਼ਕਲ ਆ ਬਣੇ, ਕੇਡਾ ਹੀ ਕੋਈ ਅਨਰਥ ਤੁਹਾਡੇ ਨਾਲ ਹੋ ਜਾਏ, ਏਸ ਨਾਮ ਦਾ ਸਿਮਰਨ ਪਲੋ ਪਲ ਓਸੇ ਤਰ੍ਹਾਂ ਦਾ ਚੈਨ ਤੁਹਾਨੂੰ ਦੇਵੇਗਾ, ਜਿਸ ਤਰ੍ਹਾਂ ਓਸ ਨਾਹੱਕ ਫੜੇ ਗਏ ਮਨੁੱਖ ਨੂੰ ਇਹ ਯਾਦ ਕਰ

ਕੇ ਆਇਆ ਸੀ : 'ਸਈਆਂ ਭਏ ਕੋਤਵਾਲ, ਅਬ ਡਰ ਕਾਹੇ ਕਾ।'

ਜਿਸ ਨਾਮ ਦੇ ਸਿਮਰਨ ਦਾ ਗੁਰਬਾਣੀ ਦੀ ਸਤਰ ਸਤਰ ਵਿਚ ਉਪਦੇਸ਼ ਹੈ, ਉਹ ਕੋਈ ਬੰਦਗੀ ਨਹੀਂ, ਤਪਸਿਆ ਨਹੀਂ, ਜੋਗ ਸਾਧਨਾ ਨਹੀਂ — ਉਹ ਸ਼ਕਤੀ, ਸਚਾਈ, ਸੁੰਦਰਤਾ ਤੇ ਸਦਾਚਾਰ ਦੀ ਸਿਖਰ ਵਿਚਾਰ-ਉਡਾਰੀ ਹੈ, **"ਜਿਹਾ ਸੇਵੇ, ਤਿਹਾ ਹੋਵੇ"** ਦੀ ਅਟੱਲਤਾ ਹੈ। ਨਾਮ ਦਾ ਸਿਮਰਨ ਆਪਣੇ ਮਨ ਦੀਆਂ ਅੱਖਾਂ ਨਾਲ ਨਿਰਭਉਤਾ ਤੇ ਨਿਰਵੈਰਤਾ ਦੀ ਸਰਬ ਸਮਰਥਤਾ ਨੂੰ ਵੇਖ ਕੇ ਨਿਹਾਲ ਰਹਿਣਾ ਹੈ।

ਮੁੱਕਤੀ ਦਾ ਦੂਜਾ ਸਾਧਨ ਗੁਰੂ ਸਾਹਬ ਨੇ **'ਸੱਚਾ ਆਚਾਰ'** ਦਸਿਆ ਹੈ। ਸਭ ਕਾਸੇ ਨੂੰ ਗੁਰੂ ਸਾਹਬ ਨੇ ਸਚ ਤੋਂ ਉਰ੍ਹਾਂ ਆਖਿਆ ਹੈ, ਪਰ ਸੱਚ ਦੇ ਉਪਰ ਸੱਚੇ ਆਚਾਰ ਨੂੰ ਦਰਜਾ ਦਿਤਾ ਹੈ। ਸੱਚ ਮਹਾਨ ਹੈ, ਪਰ ਜਿਹੜਾ ਕੋਈ ਸੱਚ ਜੀਊਂਦਾ ਤੇ ਸੱਚ ਪਾਲਦਾ ਹੈ, ਉਹ ਸੱਚ ਨਾਲੋਂ ਵੀ ਉਪਰ ਹੈ।

ਅੱਜਕੱਲ ਹਰ ਕਿਸੇ ਦੇ ਮੂੰਹੋਂ ਇਹ ਸੁਣੀਂਦਾ ਹੈ ਕਿ ਦੁਨੀਆ ਵਿਚ ਰਾਜ ਝੂਠ ਦਾ ਹੈ, ਕਿਉਂਕਿ ਰਾਜ-ਗੱਦੀਆਂ ਉਤੇ ਬਹੁਤੇ ਝੂਠੇ ਹੀ ਬਿਰਾਜਮਾਨ ਦਿੱਸਦੇ ਹਨ। ਪਰ ਜੇ ਜ਼ਰਾ ਗਹੁ ਨਾਲ ਵੇਖੀਏ, ਤਾਂ ਝੂਠ ਨੂੰ ਓੜਕ ਨਿਖੁਟਦਾ ਹੀ ਵੇਖਦੇ ਹਾਂ, ਅੱਜ ਨਹੀਂ ਤਾਂ ਕਲ੍ਹ ਝੂਠੇ ਗੱਦੀਆਂ ਤੋਂ ਪਟਕਾਏ ਜਾਂਦੇ ਹਨ। ਪਹਿਲੀ ਜਿੱਤ ਭਾਵੇਂ ਕਈ ਵਾਰੀ ਝੂਠ ਦੀ ਹੁੰਦੀ ਹੈ, ਪਰ ਆਪਣੀ ਲੰਮੀ ਉਮਰ ਵਿਚ ਇੱਕ ਵਾਰੀ ਵੀ ਮੈਂ ਕਿਸੇ ਝੂਠੇ ਦੀ ਅੰਤਮ ਫ਼ਤਹਿ ਹੁੰਦੀ ਨਹੀਂ ਵੇਖੀ।

ਪੈਸੇ ਨਾਲ ਝੂਠ ਦੀ ਕਾਮਯਾਬੀ ਨੂੰ ਨਾ ਨਾਪੋ। ਪੈਸੇ ਦਾ ਮਨ ਦੇ ਚੈਨ ਨਾਲ ਕੋਈ ਸੰਬੰਧ ਨਹੀਂ। ਜਿਹੜਾ ਕੋਈ ਸੱਚੇ ਸੁਖ ਤੇ ਚੈਨ ਦਾ ਜਾਚਕ ਹੈ ਉਹ ਆਪਣਾ ਜੀਵਨ ਸਰਲ ਸਾਦਾ ਬਣਾਵੇ, ਜਿਦ੍ਹੇ ਵਿਚ ਝੂਠ ਦੀ, ਕਿਸੇ ਵਖਾਲੇ ਦੀ, ਕਿਸੇ ਦੇ ਹੱਕ ਨਾਲ ਬੇਨਿਆਈਂ ਕਰਨ ਦੀ ਕੋਈ ਲੋੜ ਨਾ ਪਵੇ, ਸਾਦਾ ਖਾਧਾ ਤੇ ਸਾਧਾ ਪਹਿਨਿਆ ਜਾਏ, ਤੇ ਆਪਣੇ ਸਮੇਂ ਦਾ ਪਲ ਪਲ ਲੇਖੇ ਲਾਇਆ ਜਾਏ, ਹਰ ਕੰਮ ਵੇਲੇ ਸਿਰ ਤੇ ਵਿਤੋਂ ਅਨੁਸਾਰ ਕੀਤਾ ਜਾਏ; ਤੇ ਸਾਰੀ ਹਸਤੀ ਨੂੰ ਇੱਕ ਇਕਾਈ ਮੰਨਦਿਆਂ ਹੋਇਆਂ, ਨਾ ਕਿਸੇ ਨੂੰ ਉਚ ਤੇ ਨਾ ਕਿਸੇ ਨੂੰ ਨੀਚ ਸਮਝਿਆ ਜਾਏ।

ਇਹ ਕੋਈ ਬਹੁਤ ਮੁਸ਼ਕਲ ਘਾਲਣਾ ਨਹੀਂ, ਇਹ ਨਦੀ, ਦੀ ਕੁਦਰਤੀ

ਰਵਾਨੀ ਵਾਂਗ ਰਵਾਂ-ਰਵੀਂ ਵਹਿੰਦੇ ਜਾਣਾ ਹੈ; ਤੇ ਇਹੋ ਜਿਹੇ ਜੀਵਨ ਦੀ ਪ੍ਰਾਪਤੀ ਦਾ ਮਾਰਗ ਗੁਰੂ ਨਾਨਕ ਸਾਹਬ ਨੇ ਬੜਾ ਸੌਖਾ ਦੱਸਿਆ ਹੈ — ਸਿਮਰਨ ਤੇ ਸਦਾਚਾਰ।

ਗੁਰੂ ਸਾਹਬ ਫ਼ਰਮਾਂਦੇ ਹਨ :

**ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮਾਲੀਐ।**
**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ।**
**ਮੰਦਾ ਮੂਲਿ ਨਾ ਕੀਚਈ ਦੇ ਲੰਮੀ ਨਦਰਿ ਨਿਹਾਲੀਐ।**
**ਜਿਉ ਸਾਹਿਬ ਨਾਲਿ ਨਾ ਹਾਰੀਐ ਤੇ ਵੇਹਾ ਪਾਸਾ ਢਾਲੀਐ।**
**ਕਿਛੁ ਲਾਹੇ ਉਪਰਿ ਘਾਲੀਐ।**

# ਮਹਾਨ ਮਨੁੱਖ-ਸਨੇਹੀ

ਪੰਜਾਬ ਭਾਰਤ ਦਾ ਸਭ ਤੋਂ ਖ਼ੁਸ਼ਹਾਲ ਸੂਬਾ ਹੈ। ਇਹਦੇ ਲੋਕਾਂ ਦੇ ਅੰਗ ਮੋਕਲੇ ਤੇ ਮਨ ਚੌੜੇ ਹਨ, ਪਰ ਪੰਜ ਸੌ ਵਰ੍ਹੇ ਪਹਿਲਾਂ ਪੰਜਾਬ ਨੂੰ ਇਹ ਵਿਸ਼ੇਸ਼ਤਾ ਪ੍ਰਾਪਤ ਨਹੀਂ ਸੀ। ਓਦੋਂ ਏਥੋਂ ਦੇ ਵੀ "ਰਾਜੇ ਕਸਾਈ ਹੁੰਦੇ ਤੇ ਧਰਮ ਏਥੋਂ ਵੀ ਪੰਖ ਲਾ ਕੇ ਉਡ ਗਿਆ ਹੋਇਆ ਸੀ"। ਲੋਕ ਕਰੋੜਾਂ ਦੇਵੀਆਂ ਦੇਵਤਿਆਂ ਦੀ ਪੂਜਾ ਵਿਚ ਹੰਭੇ ਹੋਏ ਸਨ; ਬ੍ਰਾਹਮਣ ਸਿੰਘਾਸਨ ਉਤੇ ਤੇ ਕਾਮੇ ਮਿੱਟੀ ਵਿਚ ਰੁਲਦੇ ਸਨ। ਲੋਕਾਂ ਨੂੰ ਤਿਆਗ ਦਾ ਉਪਦੇਸ਼ ਦਿੱਤਾ ਜਾਂਦਾ, ਤੇ ਏਸ ਸਰਾਪਾਂ-ਭਰੀ ਜ਼ਿੰਦਗੀ ਤੋਂ ਮੁਕਤੀ ਲੈਣ ਲਈ ਪੰਡਤਾਂ ਪ੍ਰੋਹਤਾਂ ਦੀ ਸ਼ਰਨੀਂ ਪਾਇਆ ਜਾਂਦਾ ਸੀ। ਜ਼ਿੰਦਗੀ ਨੂੰ ਨਿਗੂਣੀ ਸਮਝਣ ਵਾਲੇ ਹਾਰੇ ਹੁਟੇ ਲੋਕਾਂ ਉਤੇ ਹਾਕਮ ਮੁਸਲਮਾਨ ਸਵਾਰ ਰਹਿੰਦੇ ਸਨ।

ਪਰ ਜਿਸ ਤਰ੍ਹਾਂ ਆਖਿਆ ਜਾਂਦਾ ਹੈ, ਹਰ ਮਹਾਂਪੁਰਖ ਦੇ ਨਰੋਏ ਮਨ ਵਿਚ ਕੁਦਰਤ ਦੇ ਕਿਸੇ ਨਾ ਕਿਸੇ ਭੇਤ ਦੀ ਕੁੰਜੀ ਹੁੰਦੀ ਹੈ, ਗੁਰੂ ਨਾਨਕ ਨੇ ਜ਼ਿੰਦਗੀ ਦੇ ਮਹਾਨ ਭੇਤ ਦੀ ਕੁੰਜੀ ਪਹਿਲਾਂ ਪੰਜਾਬੀਆਂ ਨੂੰ ਦਿੱਤੀ ਤੇ ਫੇਰ ਉਹ ਸਾਰੇ ਦੇਸ ਤੇ ਕਈ ਪ੍ਰਦੇਸਾਂ ਵਿਚ ਇਹ ਕੁੰਜੀ ਲੋਕਾਂ ਨੂੰ ਦੇਣ ਲਈ ਧਰਤੀ ਦਾ ਰਟਨ ਕਰਦੇ ਰਹੇ।

ਗੁਰੂ ਨਾਨਕ ਤੋਂ ਪਹਿਲਾਂ ਦੇ ਸਾਰੇ ਧਾਰਮਕ ਨੇਤਾ ਏਸ ਦੁਨੀਆ ਨੂੰ ਸੁਪਨਾ ਜਾਂ ਧੋਖਾ ਤੇ ਤਿਆਗ ਨੂੰ ਹੀ ਜੀਵਨ ਦੀ ਜਾਚ ਦਸਦੇ ਰਹੇ। ਇਹ ਨੇਤਾ ਅਵਲ ਤਾਂ ਪਰਵਾਰਕ ਜੀਵਨ ਵਿਚ ਸ਼ਾਮਲ ਹੀ ਨਹੀਂ ਹੋਏ, ਤੇ ਜੇ ਹੋਏ ਤਾਂ ਉਹਨਾਂ ਆਪਣੇ ਪਰਵਾਰ ਤਿਆਗ ਦਿੱਤੇ ਸਨ। ਦੁਨੀਆ ਤੋਂ ਇਨਕਾਰੀ ਦੀ ਏਸ ਸਿਖਿਆ ਦੇ ਅਸਰ ਹੇਠਾਂ ਜ਼ਿੰਦਗੀ ਮੁਰਝਾਂਦੀ ਜਾ ਰਹੀ ਤੇ ਲੋਕਾਂ ਦੇ ਦਿਲਾਂ

ਵਿਚੋਂ ਜੀਉਣ ਦਾ ਚਾਓ ਅਲੋਪ ਹੁੰਦਾ ਜਾ ਰਿਹਾ ਸੀ।

ਤੇ ਗੁਰੂ ਨਾਨਕ ਨੇ ਜ਼ਿੰਦਗੀ ਦੇ ਨਵੇਂ ਭੇਤ ਦੀ ਕੁੰਜੀ ਲੋਕਾਂ ਨੂੰ ਲਿਆ ਫੜਾਈ : **ਹਸਦਿਆਂ, ਖੇਡਦਿਆਂ, ਖਾਂਦਿਆਂ, ਪਹਿਨਦਿਆਂ ਹੀ ਜ਼ਿੰਦਗੀ ਫ਼ਿਕਰਾਂ ਤੋਂ ਮੁਕਤ ਹੋ ਸਕਦੀ ਹੈ।** ਉਨ੍ਹਾਂ ਵਿਆਹ ਕੀਤਾ, ਸੰਤਾਨ ਪੈਦਾ ਕੀਤੀ, ਵਿਹਾਰ ਕੀਤਾ ਤੇ ਕਈ ਮੁਲਕਾਂ ਵਿਚ ਜਾ ਕੇ ਏਸ ਕਲਿਆਣਕਾਰੀ ਕੁੰਜੀ ਦਾ ਉਪਦੇਸ਼ ਦੇਣ ਬਾਅਦ ਜਦੋਂ ਉਹ ਦੇਸ ਮੁੜੇ ਤਾਂ ਉਨ੍ਹਾਂ ਕਰਤਾਰਪੁਰ ਵਿਚ ਆਪਣੇ ਪਰਵਾਰ ਸਮੇਤ ਆਪਣਾ ਅਖ਼ੀਰਲਾ ਸਮਾਂ ਬਤੀਤ ਕੀਤਾ। ਏਥੇ ਆਪਣੇ ਆਲੇ-ਦੁਆਲੇ ਉਨ੍ਹਾਂ ਨਵਾਂ ਜੀਵਨ ਤੇ ਨਵਾਂ ਖੇੜਾ ਲੈ ਆਂਦਾ। ਲੋਕਾਂ ਦੀਆਂ ਨੁਹਾਰਾਂ ਬਦਲ ਗਈਆਂ, ਉਨ੍ਹਾਂ ਦੀ ਸੰਗਤ ਵਿਚ ਕੋਈ ਊਚ ਨੀਚ ਨਾ ਰਿਹਾ। ਮਨੁੱਖੀ ਬਰਾਬਰੀ ਤੇ ਜ਼ਿੰਦਗੀ ਦੀਆਂ ਸੰਭਾਵਨਾਵਾਂ ਵਿਚ ਨਰੋਏ ਵਿਸ਼ਵਾਸ ਤੇ ਇਸਤ੍ਰੀ ਦੀ ਮਰਦ ਨਾਲ ਬਰਾਬਰੀ ਦੇ ਪਰਚਾਰ ਨੇ ਉਨ੍ਹਾਂ ਦੇ ਦੁਆਲੇ ਦੀ ਜ਼ਿੰਦਗੀ ਵਿਚ ਰੌਣਕ ਲੈ ਆਂਦੀ। ਰੋਜ਼ ਸ਼ਾਮ ਨੂੰ ਉਨ੍ਹਾਂ ਦੀ ਸੁਨਹਿਰੀ ਸਿਖਿਆ ਸੁਣਨ ਆਈ ਸੰਗਤ ਦੇ ਮੂੰਹ ਨਰਕਾਂ ਸੁਰਗਾਂ ਦੇ ਸਹਿਮ ਨਾਲ ਝੁੰਵੇ ਹੋਏ ਨਹੀਂ ਸਨ ਹੁੰਦੇ, ਸਗੋਂ ਰੋਜ਼ਾਨਾ ਜ਼ਿੰਦਗੀ ਨੂੰ ਹੱਸ ਕੇ ਮਿਲਣ ਦੀ ਰੀਝ ਨਾਲ ਚੇਤੰਨ ਹੁੰਦੇ ਸਨ।

ਕਿਰਤ ਕਮਾਈ ਨੂੰ ਕਰਤੇ ਦੀ ਸ਼ਰੋਮਣੀ ਪੂਜਾ ਆਖ ਕੇ ਉਨ੍ਹਾਂ ਜ਼ਿੰਦਗੀ ਦੇ ਮੁਖ-ਉਸਰਈਏ ਕਾਮੇ ਤੇ ਕਿਸਾਨਾਂ ਦਾ ਉਤਸ਼ਾਹ ਸਿਖਰੇ ਚਾੜ੍ਹ ਦਿੱਤਾ ਤੇ ਇਹ ਛਾਲਾਂ ਮਾਰਦਾ ਉਤਸ਼ਾਹ ਹੀ ਪੰਜਾਬ ਦੀ ਖ਼ੁਸ਼ਹਾਲੀ ਦਾ ਭੇਤ ਹੈ। ਦੇਸ ਦੀ ਵੰਡ ਸਮੇਂ, 1947 ਵਿਚ, ਜਦੋਂ ਪੰਜਾਬ ਉਤੇ ਅਨੋਖੀ ਮੁਸੀਬਤ ਆਈ, ਤਾਂ ਜਿਥੇ ਵੀ ਪੰਜਾਬੀ ਗਿਆ, ਉਸ ਨੇ ਉਥੇ ਹੀ ਕੰਮਾਂ ਦੀ ਖੱਡੀ ਗੱਡ ਦਿੱਤੀ, ਤਰ੍ਹਾਂ ਤਰ੍ਹਾਂ ਦੇ ਨਵੇਂ ਕੰਮ ਚਾਲੂ ਕਰ ਲਏ। ਇਹ ਕਰਿਸ਼ਮਾ ਕਾਮਿਆਂ ਨੂੰ ਤਕਦੀਰ ਦੇ ਬਾਦਸ਼ਾਹ ਆਖਣ ਵਾਲੇ ਗੁਰੂ ਨਾਨਕ ਦਾ ਹੈ।

ਪੰਜਾਬ ਦੇ ਅੰਗ ਮੋਕਲੇ ਹੋ ਗਏ ਕਿ ਸੁੱਚੀ ਕਮਾਈ ਨੂੰ ਪੰਜਾਬੀਆਂ ਨੇ ਆਪਣਾ ਧਰਮ ਮੰਨ ਲਿਆ। ਪੰਜਾਬੀਆਂ ਦੇ ਮਨ ਮੋਕਲੇ ਹੋ ਗਏ ਕਿ ਉਹਨਾਂ ਵਿਚੋਂ ਗੁਰੂ ਨਾਨਕ ਨੇ ਸਾਰੇ ਭਰਮ ਭੁਲੇਖੇ ਕੱਢ ਦਿੱਤੇ। ਤੀਰਥ ਅਸ਼ਨਾਨ, ਅਮਲਾਂ ਤੋਂ ਵਿਰਵੇ ਪੂਜਾ ਪਾਠ, ਦੇਵੀਆਂ ਦੇਵਤਿਆਂ ਦੀ ਮੁਥਾਜੀ, ਨਰਕਾਂ ਸੁਰਗਾਂ ਦੀ ਚਿੰਤਾ, ਮਨੁੱਖਾਂ ਤੋਂ ਬੇ-ਪਰਵਾਹ ਹੋ ਕੇ ਜੰਗਲਾਂ ਖੂੰਦਰਾਂ ਵਿਚ ਭਗਤੀ ਦਾ ਟੀਚਾ, ਤੇ ਜ਼ਾਤ-ਪਾਤ ਦਾ ਆਲ-ਜੰਜਾਲ ਇੱਕ-ਵੱਢੋਂ ਕਟ ਕੇ ਸਾਫ਼ ਕਰ ਦਿੱਤਾ, ਧੁੰਦ ਮੇਟ ਦਿੱਤੀ, ਜਗ ਚਾਨਣਾ ਕਰ ਦਿੱਤਾ। ਲੋਕਾਂ ਨੂੰ ਪ੍ਰਤਖ ਦਿੱਸ

ਪਿਆ ਕਿ ਜ਼ਿੰਦਗੀ ਦੇ ਸਭ ਨਬੇੜੇ ਕਰਮਾਂ ਉਤੇ ਹੁੰਦੇ ਹਨ, ਜ਼ਾਤ-ਪਾਤ ਤੇ ਪੁੰਨ-ਪੂਜਾ ਦੀ ਕੋਈ ਪੁਛ ਨਹੀਂ ।

ਗੁਰੂ ਨਾਨਕ ਦੀ ਏਸ ਸਰਲ ਸੱਚੀ ਸਿਖਿਆ ਨੇ ਪੰਜਾਬ ਦੀ ਕਾਇਆਂ ਪਲਟ ਦਿੱਤੀ । ਹਾਕਮਾਂ ਅਗੇ ਮੱਥੇ ਰਗੜਨ ਵਾਲੇ ਨਿਰਬਲ ਪੰਜਾਬੀ ਬਲਵਾਨ ਜੋਧੇ ਬਣ ਗਏ, ਤੇ ਓੜਕ ਉਹਨਾਂ ਨੇ ਮਹਾਨ ਮੁਗ਼ਲਾਂ ਦਾ ਰਾਜ ਖ਼ਤਮ ਕਰ ਕੇ ਪੰਜਾਬ ਵਿਚ ਸਭ ਤੋਂ ਪਹਿਲਾਂ ਸਵਰਾਜ ਕਾਇਮ ਕਰ ਲਿਆ ।

ਏਸ ਸਵਰਾਜ ਦਾ ਪਹਿਲਾ ਸੰਕੇਤ ਗੁਰੂ ਨਾਨਕ ਦੀ ਓਸ ਸਿਖਿਆ ਵਿਚ ਹੈ ਜਿਦ੍ਹੇ ਰਾਹੀਂ ਉਨ੍ਹਾਂ ਮਨੁੱਖ ਨੂੰ ਸੁਚੇਤ ਕੀਤਾ ਕਿ ਉਹ ਆਪਣੇ ਆਪ ਨੂੰ ਨਿਗੂਣਾ ਕਦਾਚਿਤ ਨਾ ਸਮਝੇ । ਉਨ੍ਹਾਂ ਇਹ ਵੀ ਦਸਿਆ ਕਿ ਇਹੀ ਜੀਵਨ ਬੰਦੇ ਦਾ ਹਸਤੀ ਦੇ ਮੈਦਾਨ ਵਿਚ ਇਕੋ ਤੇ ਆਖ਼ਰੀ ਹੰਭਲਾ ਹੈ । ਇਹਦੇ ਵਿਚ ਆਪਣੀ ਪੂਰੀ ਸ਼ਕਤੀ ਨਾਲ ਜਿੰਨੀ ਲੰਮੀ ਉਹ ਛਾਲ ਮਾਰੇਗਾ, ਓਡਾ ਨੇੜੇ ਹੀ ਉਹ ਆਪਣੀ ਮੰਜ਼ਲ ਦੇ ਪਹੁੰਚੇਗਾ ।

ਬੱਚਿਆਂ ਦੀ ਜ਼ਿੰਦਗੀ ਵਿਚ ਗੁਰੂ ਨਾਨਕ ਨੇ ਬੜਾ ਫ਼ਰਕ ਪਾਇਆ । ਉਨ੍ਹਾਂ ਤੋਂ ਪਹਿਲਾਂ ਬੱਚਿਆਂ ਦੀ ਮਾਂ, ਇਸਤ੍ਰੀ, ਨੂੰ ਘਰ ਦੀ ਦਾਸੀ ਗਿਣਿਆ ਜਾਂਦਾ, ਤੇ ਸਮਾਜਕ ਜੀਵਨ ਵਿਚ ਉਹਦੀ ਕੋਈ ਖ਼ਾਸ ਥਾਂ ਨਹੀਂ ਸੀ ਹੁੰਦੀ, ਤੇ ਜਿਥੇ ਮਾਂ ਦੀ ਕੋਈ ਪਦਵੀ ਨਾ ਹੋਵੇ, ਉਥੇ ਉਹਦੇ ਜਾਏ ਬੱਚੇ ਦੀ ਵੀ ਕੋਈ ਕਦਰ ਨਹੀਂ ਹੋ ਸਕਦੀ । ਜਦੋਂ ਬੱਚਾ ਮਰਦ ਬਣ ਕੇ ਕੋਈ ਥਾਂ ਆਪਣੇ ਲਈ ਬਣਾਦਾ ਸੀ, ਓਦੋਂ ਹੀ ਉਹ ਕਿਸੇ ਗਿਣਤੀ ਵਿਚ ਆਉਂਦਾ ਸੀ; ਪਰ ਗੁਰੂ ਨਾਨਕ ਨੇ ਬੱਚੇ ਦੀ ਮਾਂ ਨੂੰ **"ਰਾਜਿਆਂ ਦੀ ਜਣਨੀ"** ਆਖ ਕੇ ਉਹਦੇ ਬੱਚੇ ਦੀ ਵੀ ਸਮਾਜਕ ਜ਼ਿੰਦਗੀ ਵਿਚ ਉਚੇਰੀ ਥਾਂ ਬਣਾ ਦਿੱਤੀ ।

ਸਮੁੱਚੇ ਜੀਵਨ ਵਿਚ, ਖ਼ਾਸ ਕਰ ਬੱਚਿਆਂ ਤੇ ਇਸਤ੍ਰੀਆਂ ਦੇ ਜੀਵਨ ਵਿਚ, ਨਵਾਂ ਖੇੜਾ ਲਿਆਉਣ ਵਾਲੇ ਪਿਆਰ ਤੇ ਕੋਮਲਤਾ, ਦਲੇਰੀ ਤੇ ਨਿਡੱਰਤਾ ਦੇ ਪੁੰਜ ਤੇ ਰੌਸ਼ਨ-ਦਿਮਾਗੀ ਦੇ ਪ੍ਰਸੰਸਕ ਗੁਰੂ ਨਾਨਕ ਦੀ ਸਿਖਿਆ ਮੈਂ ਆਪਣੇ ਹਿੰਦੂ, ਸਿੱਖ, ਮੁਸਲਮਾਨ ਪੰਜਾਬੀ ਭਰਾਵਾਂ ਨੂੰ ਯਾਦ ਕਰਾਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਇਕੋ ਪਿਤਾ ਦੇ ਬਾਰਕ ਹਾਂ, ਤੇ ਸਾਰੀ ਮਨੁੱਖਤਾ ਇੱਕ ਪਰਵਾਰ ਬਣ ਕੇ ਹੀ ਪੂਰਨ ਖ਼ੁਸ਼ਹਾਲੀ ਦੀਆਂ ਸਿਖਰਾਂ ਛੁਹ ਸਕਦੀ ਹੈ ।

ਮਹਾਨ ਮਨੁੱਖ-ਸਨੇਹੀ ਪ੍ਰੇਮ-ਪੁੰਜ ਗੁਰੂ ਨਾਨਕ ਵਾਂਗ ਹੀ ਸੰਸਾਰ ਨੂੰ ਇੱਕੋ ਪ੍ਰੀਤ-ਲੜੀ ਵਿਚ ਪ੍ਰੋਤਾ ਵੇਖਣ ਦੀ ਇੱਛਾ ਰਖਣ ਵਾਲਿਆਂ ਦਾ ਭਰੋਸਾ ਮੈਂ ਇਹ

ਦਸ ਕੇ ਹੋਰ ਮਜ਼ਬੂਤ ਕਰਨਾ ਚਾਹੁੰਦਾ ਹਾਂ ਕਿ ਜ਼ਿੰਦਗੀ ਦਾ ਹਰ ਰਸਤਾ, ਭਾਵੇਂ ਏਸ ਵੇਲੇ ਉਹ ਕੇਡਾ ਹੀ ਔਝੜ ਜਾਂਦਾ ਦਿਸਦਾ ਹੋਵੇ, ਗੁਰੂ ਨਾਨਕ ਸਾਹਬ ਦੀ ਦਰਸਾਈ ਪ੍ਰੀਤ-ਮੰਜ਼ਲ ਵਲ ਜਾ ਰਿਹਾ ਹੈ ਤੇ ਹਸਤੀ ਦਾ ਹਰ ਕਿਣਕਾ ਇਕੋ ਵਿਆਪਕ ਪ੍ਰੀਤ-ਲੜੀ ਦਾ ਅਟੁੱਟ ਮਣਕਾ ਹੈ ।

ਗੁਰੂ ਸਾਹਬ ਨੇ ਮਨੁੱਖਤਾ ਦੀ ਸਫਲਤਾ ਲਈ ਆਪਣੇ ਸਮੇਂ ਦੀ ਹਰ ਮਨੁੱਖ-ਵਿਰੋਧੀ ਸੰਸਥਾ ਨਾਲ ਟੱਕਰ ਲਈ। ਉਨ੍ਹਾਂ ਦੇ ਸਮੇਂ ਦਾ ਚਿੱਤਰ ਭਾਈ ਗੁਰਦਾਸ ਜੀ ਨੇ ਬੜਾ ਭਿਆਨਕ ਖਿਚਿਆ ਹੈ : "ਲੋਕਾਂ ਦੀਆਂ ਰੀਝਾਂ ਬੜੀਆਂ ਛੋਟੀਆਂ ਹਨ, ਪਤਾਲੇ ਜਾ ਲੱਗੀਆਂ ਹਨ । ਬਾਦਸ਼ਾਹਾਂ ਵਿਚ ਕੋਈ ਨਿਆਂ ਨਹੀਂ । ਅਮੀਰ ਕਸਾਈ ਬਣ ਗਏ ਹਨ, ਜਿਨ੍ਹਾਂ ਨੇ ਆਪਣੇ ਛੁਰੇ ਲੋਕਾਂ ਦੇ ਗਲਿਆਂ ਉਤੇ ਧਰੇ ਹੋਏ ਹਨ ।"

ਗੁਰੂ ਨਾਨਕ ਸਾਹਬ ਨੇ ਦੇਵੀਆਂ, ਦੇਵਤਿਆਂ, ਬੁੱਤਾਂ, ਮੜ੍ਹੀਆਂ, ਮਕਬਰਿਆਂ ਦੀ ਥਾਂ ਇੱਕੋ ਅਕਾਲ ਪੁਰਖ ਦਾ ਧਿਆਨ ਲੋਕਾਂ ਨੂੰ ਦਿੱਤਾ, ਤੇ ਉਨ੍ਹਾਂ ਦੇ ਏਸ ਅਕਾਲ ਪੁਰਖ ਨੂੰ ਕਿਸੇ ਪਰਚਾਰਕ ਦੀ ਲੋੜ ਨਹੀਂ ਸੀ; ਉਹਨੂੰ ਕੋਈ ਪੂਜੇ ਭਾਵੇਂ ਨਾ ਪੂਜੇ, ਗੁਰੂ ਨਾਨਕ ਨੂੰ ਇਹਦੀ ਕੋਈ ਚਿੰਤਾ ਨਹੀਂ ਸੀ। ਉਨ੍ਹਾਂ ਦਾ ਰੱਬ ਨਾ ਵਡਿਆਇਆ ਤੇ ਨਾ ਛੁਟਿਆਇਆ ਜਾ ਸਕਦਾ ਸੀ। ਉਨ੍ਹਾਂ ਦੀ ਚਿੰਤਾ ਇਹੋ ਸੀ ਕਿ ਬਾਦਸ਼ਾਹਾਂ ਵਿਚ ਕਿਉਂ ਨਿਆਂ ਨਾ ਹੋਵੇ, ਕਿਉਂ ਅਮੀਰ ਕਸਾਈ ਹੋਣ, ਕਿਉਂ ਅਖੌਤੀ ਮਹਾਤਮਾ ਲੋਕਾਂ ਨੂੰ ਗੁਮਰਾਹ ਕਰਨ, ਤੇ ਕੌਮ ਤੇ ਮਜ਼੍ਹਬ ਦੇ ਨਾਵਾਂ ਉਤੇ ਲੋਕਾਂ ਨੂੰ ਲੁਟ ਲੁਟ ਖਾਣ ?

ਗੁਰੂ ਨਾਨਕ ਜਦੋਂ ਰੱਬ ਦੀ ਉਸਤਤ ਤੇ ਉਹਦੇ ਸਿਮਰਨ ਦਾ ਉਪਦੇਸ਼ ਦੇਂਦੇ ਹਨ, ਤਾਂ ਉਹ ਜ਼ਿੰਦਗੀ ਦੀ ਏਕਤਾ, ਅਖੰਡਤਾ ਤੇ ਸਦੀਵਤਾ ਦਰਿੜ੍ਹ ਕਰਾਣਾ ਚਾਹੁੰਦੇ ਹਨ । ਉਨ੍ਹਾਂ ਦਾ ਮੰਦਰ ਸਾਰੀ ਕੁਦਰਤ ਹੈ। ਉਨ੍ਹਾਂ ਦਾ ਮਨੋਰਥ ਕੋਈ ਮਜ਼੍ਹਬ ਸਾਜਣਾ ਨਹੀਂ, ਉਨ੍ਹਾਂ ਕੋਈ ਧਰਮਸਾਲਾ ਨਹੀਂ ਉਸਾਰੀ, ਉਨ੍ਹਾਂ ਆਪਣੇ ਆਪ ਨੂੰ ਹਿੰਦੂ ਨਹੀਂ ਆਖਿਆ, ਮੁਸਲਮਾਨ ਨਹੀਂ ਮੰਨਿਆ — ਸਿਰਫ਼ ਮਨੁੱਖ ਹੋਣ ਦਾ ਮਾਣ ਕੀਤਾ ਹੈ। ਉਨ੍ਹਾਂ ਦਾ ਸਾਰਾ ਲੰਮਾ ਜੀਵਨ, ਮਨੁੱਖਤਾ ਨੂੰ ਇਕੋ ਬੇ-ਜ਼ਾਤ, ਬੇ-ਮਜ਼੍ਹਬ ਸੋਮੇ ਦਾ ਸਦੀਵੀ ਵਹਾਓ ਦਰਸਾ ਕੇ ਇੱਕੋ ਬੇ-ਵਿਤਕਰਾ ਲੜੀ ਵਿਚ ਪ੍ਰੋਣ ਲਈ ਇਕ ਖੇੜੇ ਭਰਿਆ ਉੱਦਮ ਸੀ। ਤਿਆਗ ਤੇ ਤਸੀਹਿਆਂ ਦੇ ਸੋਗੀ ਉਪਦੇਸ਼ ਦੀ ਥਾਂ ਉਨ੍ਹਾਂ "ਹਸੰਦਿਆਂ ਖੇਲੰਦਿਆਂ" ਮੰਜ਼ਲ ਉਤੇ ਅਪੜਣ ਦਾ ਇਨਕਲਾਬੀ ਉਪਦੇਸ਼ ਦਿੱਤਾ।

ਇਹੀ ਸੰਦੇਸ਼ ਕਾਰਲ ਮਾਰਕਸ ਨੇ ਦਿੱਤਾ ਹੈ। ਕਾਰਲ ਮਾਰਕਸ ਸਾਇੰਸੀ ਯੁੱਗ ਦੇ ਸਮਕਾਲੀ ਸਨ। ਗੁਰੂ ਨਾਨਕ ਅੰਧ-ਵਿਸ਼ਵਾਸੀ ਯੁਗ ਵਿਚ ਪੈਦਾ ਹੋਏ, ਜਦੋਂ ਜਾਦੂ, ਟੂਣੇ, ਮੰਤਰ, ਬੁੱਤ-ਪੂਜਾ ਧਰਮਾਂ ਦਾ ਧਰਮ ਸਨ, ਰਾਜੇ ਰੱਬ ਦਾ ਰੂਪ ਮੰਨੇ ਜਾਂਦੇ, ਤੇ ਦੁਨੀਆ ਦੀ ਹਕੂਮਤ ਦੋ ਅੰਨ੍ਹੇ ਆਗੂਆਂ ਦੇ ਹਥ ਹੁੰਦੀ ਸੀ — ਰਾਜਾ ਤੇ ਪ੍ਰੋਹਤ। ਇਹਨਾਂ ਬੇ-ਤਰਸ ਪੱਥਰ-ਦਿਲਾਂ ਵਿਚਕਾਰ ਮਨੁੱਖਤਾ ਪੀਸੀ ਜਾ ਰਹੀ ਸੀ। ਇਹ ਦੋਵੇਂ ਅੰਨ੍ਹੇ ਆਗੂ ਜਿਹੜਾ ਚੰਗਾ ਨਾ ਲੱਗਦਾ ਉਹਨੂੰ ਕੈਦ ਕਰਦੇ, ਕਤਲ ਕਰਦੇ, ਜ਼ਿੰਦਗੀ ਤੋਂ ਛੇਕ ਸੁੱਟਦੇ।

ਏਸ ਅੰਨ੍ਹੇ ਯੁਗ ਵਿਚ ਗੁਰੂ ਨਾਨਕ ਨੇ ਚਾਨਣ ਦਾ ਸੰਦੇਸ਼ ਦਿੱਤਾ, ਜ਼ਾਤ-ਪਾਤ ਦਾ ਭਰਮ ਤੋੜ ਕੇ ਕਰਮਾਂ ਨੂੰ ਪ੍ਰਧਾਨ ਕੀਤਾ, ਇਸਤ੍ਰੀ ਨੂੰ ਬਰਾਬਰੀ ਦਿੱਤੀ, ਕਾਮੇ ਨੂੰ ਕਮੀਣ ਨਹੀਂ ਜ਼ਿੰਦਗੀ ਦਾ ਉਸਰੱਈਆ ਆਖਿਆ, ਸੁਲਤਾਨ ਆਖਿਆ; ਜ਼ਿੰਦਗੀ ਮਾਣਨ ਨੂੰ ਹੀ ਜ਼ਿੰਦਗੀ ਦਾ ਵਿਕਾਸ ਆਖਿਆ; ਕਸਾਈਆਂ ਦੀ ਅਮੀਰੀ ਵਿਚੋਂ ਲਹੂ ਤੇ ਕਾਮਿਆਂ ਦੀ ਕਮਾਈ ਵਿਚੋਂ ਦੁੱਧ ਵਗਦਾ ਦੱਸਿਆ; ਗ੍ਰਹਿਸਤੀ ਨੂੰ ਨਰਕਾਂ ਦਾ ਭਾਗੀ ਨਹੀਂ, ਸੁਰਗਾਂ ਦਾ ਅਭਿਲਾਖੀ ਬਣਾ ਦਿੱਤਾ; ਜ਼ਿੰਦਗੀ ਦੀਆਂ ਬਰਕਤਾਂ ਉਤੇ ਸਾਰੀ ਮਨੁੱਖਤਾ ਦਾ ਜਮਾਂਦਰੂ ਹੱਕ ਪਰਵਾਨ ਕੀਤਾ।

ਗੁਰੂ ਨਾਨਕ ਸਾਹਬ ਦੀ ਧਾਰਮਕ ਸ਼ਬਦਾਂ ਵਿਚ ਦਿੱਤੀ ਸਿਖਿਆ ਯਥਾਰਥਵਾਦ ਦੀ ਸਿਖਿਆ ਹੈ। ਇਸ ਵਿਚ ਰਤਾ ਸੰਦੇਹ ਨਹੀਂ ਕਿ ਪੰਜਾਬ ਵਿਚ ਮਨੁੱਖੀ ਇਨਕਲਾਬ ਦਾ ਮੁੱਢ ਗੁਰੂ ਨਾਨਕ ਸਾਹਬ ਦੇ ਸਮੇਂ ਵਿਚ ਹੀ ਬੱਧਾ ਗਿਆ। ਉਨ੍ਹਾਂ ਦੇ ਬਅਦ ਦੇ ਮਨੁੱਖ-ਸਨੇਹੀਆਂ ਤੇ ਯਥਾਰਵਾਦੀਆਂ ਲਈ ਗੁਰੂ ਨਾਨਕ ਸਾਹਬ ਦੇ ਪੈਰ-ਚਿਤ੍ਰੇ ਰਾਹ ਬੜੇ ਸਹਾਈ ਹੋਏ ਹਨ ਤੇ ਅੱਜ ਓੜਕ ਅਸੀਂ ਮਨੁੱਖੀ ਖ਼ੁਸ਼ਹਾਲੀ ਦੀ ਸ਼ਾਹਰਾਹ ਦੇ ਨੇੜੇ ਪਹੁੰਚ ਪਏ ਹਾਂ।

ਰਵਾਇਤੀ ਪਰਚਾਰ ਤੇ ਲਿਖਤਾਂ ਨੇ ਗੁਰੂ ਨਾਨਕ ਸਾਹਬ ਦੁਆਲੇ ਈਸ਼ਵਰਵਾਦ ਦੇ ਦੈਵੀ ਚੱਕਰ ਪਾ ਕੇ ਉਨ੍ਹਾਂ ਦੇ ਮਨੁੱਖਵਾਦ ਦੇ ਜਾਣੇ ਪਛਾਣੇ ਨਕਸ਼ ਫਿੱਕੇ ਪਾਣ ਦਾ ਜਤਨ ਕੀਤਾ ਹੈ, ਪਰ ਇਹ ਨਕਸ਼ ਓਡੇ ਹੀ ਪਿਆਰੇ ਹਨ, ਉਡੇ ਹੀ ਮਹਾਨ ਹਨ, ਜੇਡਾ ਪਿਆਰਾ ਤੇ ਮਹਾਨ ਮਨੁੱਖਾਂ ਦਾ ਮਨੁੱਖ ਸਾਡਾ ਗੁਰੂ ਨਾਨਕ ਸੀ।

ਅੱਜ ਓਸ ਪਿਆਰ-ਪੁੰਜ ਰੂਹ ਦੇ ਸਾਰੇ ਪੰਜਾਬ ਵਿਚ ਪਰਵੇਸ਼ ਦੀ ਤੀਬਰ ਇੱਛਾ ਮੈਂ ਆਪਣੇ ਲੋਕਾਂ ਨਾਲ ਸਾਂਝੀ ਕਰਦਾ ਹਾਂ।



# ਸਦਾ ਮਹਾਨ ਗੁਰੂ ਨਾਨਕ

ਕਿਸੇ ਮਹਾਨ ਪੁਰਖ ਦੀ ਯਾਦ ਏਸ ਲਈ ਲੋਕ ਨਹੀਂ ਮਨਾਂਦੇ ਕਿ ਉਹ ਬੇ-ਔਗਣ ਜਾਂ ਤਪੱਸਵੀ ਭਜਨੀਕ ਹੋਣ ਕਰਕੇ ਰੱਬ ਨੂੰ ਪਹੁਤਾ ਹੋਇਆ ਸੀ। ਇਹਨਾਂ ਗੁਣਾਂ ਦਾ ਲਾਭ ਉਸ ਮਹਾਨ ਮਨੁੱਖ ਨੂੰ ਨਿੱਜੀ ਤੌਰ ਉਤੇ ਹੀ ਮਿਲ ਸਕਦਾ ਹੈ : ਉਹਨੂੰ ਸਵਰਗ ਮਿਲਿਆ ਹੋਵੇਗਾ, ਜਾਂ ਉਹਨੂੰ ਮੁਕਤੀ ਪ੍ਰਾਪਤ ਹੋ ਗਈ ਹੋਵੇਗੀ। ਕਿਸੇ ਦੂਜੇ ਨੂੰ ਉਹਦੀਆਂ ਅਜਿਹੀਆਂ ਪ੍ਰਾਪਤੀਆਂ ਵਿਚੋਂ ਕੋਈ ਹਿੱਸਾ ਨਹੀਂ ਮਿਲ ਸਕਦਾ।

ਲੋਕ ਕਿਸੇ ਮਹਾਂਪੁਰਖ ਨੂੰ ਯਾਦ ਏਸ ਪਖੋਂ ਹੀ ਕਰਦੇ ਹਨ ਕਿ ਉਸ ਨੇ ਮਨੁੱਖਤਾ ਲਈ ਕਿਹੜਾ ਨਵਾਂ ਚਾਨਣ ਲਿਆਂਦਾ, ਜਾਂ ਕਿਹੜੀ ਨਵੀਂ ਤੇ ਸੁਖਾਵੀਂ ਜੀਵਨ-ਜਾਚ ਸਿਖਾਈ, ਜਾਂ ਕਿਹੜਾ ਲੋਕ-ਕਸ਼ਟ ਨਿਵਾਰਿਆ। ਲੋਕ ਯਾਦ ਰਖਦੇ ਹਨ ਉਹਨੂੰ, ਜਿਸ ਨੇ ਆਪਣੇ ਸਮਕਾਲੀਆਂ ਨੂੰ ਹੀ ਨਹੀਂ ਸਗੋਂ ਆਉਣ ਵਾਲੀਆਂ ਨਸਲਾਂ ਨੂੰ ਵੀ ਜ਼ਿੰਦਗੀ ਦੇ ਅਨੂਪਮ ਅਖਾੜੇ ਵਿਚ ਮਹਾਨ ਹੋਣੀਆਂ ਦੀ ਸੂਚਨਾ ਤੇ ਜਿੱਤਾਂ ਲਈ ਪ੍ਰੇਰਨਾ ਦਿੱਤੀ ਹੁੰਦੀ ਹੈ।

ਇੱਕ ਸੰਸਾਰ-ਪ੍ਰਸਿੱਧ ਵਿਚਾਰਵਾਨ ਐਮਰਸਨ ਨੇ ਮਹਾਂਪੁਰਖ ਦਾ ਕਰਤੱਵ ਏਉਂ ਵਿਖਾਇਆ ਹੈ :

**"ਮਹਾਂਪੁਰਖਾਂ ਦੀ ਘਾਲਣਾ ਹੁੰਦੀ ਹੈ ਕਿ ਵਡੇਰੇ ਮਹਾਂਪੁਰਖ ਪੈਦਾ ਹੁੰਦੇ ਰਹਿਣ। ਕੁਦਰਤ ਦੀ ਹੋਣੀ ਨੇ ਚੰਗਿਓਂ ਚੰਗੇਰੀ ਹੁੰਦੇ ਜਾਣਾ ਹੈ, ਤੇ ਏਸ ਹੋਣੀ ਦੀ ਕੋਈ ਸੀਮਾ ਨਹੀਂ। ਮਨੁੱਖ ਨੇ ਹਰ ਪੱਖੋਂ ਕੁਦਰਤ ਨੂੰ ਸਿਧਾਣਾ ਹੈ, ਤੇ ਮਹਾਂਪੁਰਖਾਂ ਦਾ ਕਰਤੱਵ ਹੈ**

**ਕਿ ਉਹ ਸਾਇੰਸ ਤੇ ਸੰਗੀਤ (ਗਿਆਨ ਤੇ ਖ਼ੁਸ਼ੀ) ਦੇ ਬੀਜ ਹਰ ਪਾਸੇ ਖਲਾਰਦੇ ਜਾਣ, ਤਾਂ ਜੋ ਸਾਡੀ ਧਰਤੀ ਦੇ ਜਲ ਤੇ ਪੌਣ, ਅਨਾਜ ਤੇ ਜੀਵ-ਜੰਤੂ, ਤੇ ਸਾਰੇ ਮਨੁੱਖ ਦਿਨੋ ਦਿਨ ਵਧੇਰੇ ਸੁਖਾਵੇਂ ਹੁੰਦੇ ਜਾਣ, ਤੇ ਪਰਸਪਰ ਪਿਆਰ ਤੇ ਲਾਭ ਦੇ ਅੰਸ਼ ਜ਼ਿੰਦਗੀ ਵਿਚ ਨਿਤ ਵਧਦੇ ਜਾਣ।''**

ਏਸ ਕਸੌਟੀ ਉਤੇ ਪਰਖਿਆਂ ਗੁਰੂ ਨਾਨਕ ਨਿਰਸੰਦੇਹ ਆਪਣੇ ਸਮੇਂ ਦੇ ਹੀ ਨਹੀਂ, ਆਪਣੇ ਯੁਗ ਦੇ ਮਹਾਨ ਪੁਰਖ ਪ੍ਰਤੀਤ ਹੁੰਦੇ ਹਨ। ਇਹ ਯੁਗ ਅਜੇ ਵੀ ਉਨ੍ਹਾਂ ਦਾ ਹੀ ਹੈ। ਉਨ੍ਹਾਂ ਦੇ ਜੀਵਨ ਨਾਲ ਦੇਸ ਵਿਚ ਨਵੀਂ ਰੌਸ਼ਨੀ ਆਈ, ਨਵਾਂ ਸੰਗੀਤ ਅਲਾਪਿਆ ਗਿਆ, ਤੇ ਪਿਆਰ ਤੇ ਪਰਸਪਰ ਲਾਭ ਦਾ ਇੱਕ ਪਰਵਾਹ ਵਹਿ ਤੁਰਿਆ, ਤੇ ਨਵੀਆਂ ਆਸਾਂ ਤੇ ਨਵੇਂ ਇਰਾਦਿਆਂ ਨੇ ਜ਼ਿੰਦਗੀ ਦੀ ਨੁਹਾਰ ਵਟਾ ਦਿੱਤੀ।

ਕਿਸੇ ਦੇਸ ਦੇ ਮਹਾਂਪੁਰਖ ਉਸ ਦੇਸ ਦੀ ਸਿਖਰ ਨਹੀਂ ਹੁੰਦੇ, ਸਿਖਰ ਉਤੇ ਹਰ ਕਿਸੇ ਦਾ ਪਹੁੰਚਣਾ ਮੁਸ਼ਕਲ ਹੁੰਦਾ ਹੈ। ਮਹਾਂਪੁਰਖ ਦੇਸ ਦੀ ਧਰਤੀ ਦੀ ਢਲਵਾਨ ਹੁੰਦੇ ਹਨ। ਧਰਤੀ ਉਤੇ ਕੁਦਰਤ ਆਪਣੀਆਂ ਬਰਕਤਾਂ ਦਾ ਅੰਮ੍ਰਿਤ ਵਰਸਾਂਦੀ ਰਹਿੰਦੀ ਹੈ। ਏਸ ਅੰਮ੍ਰਿਤ ਨੂੰ ਮਹਾਂਪੁਰਖ ਦੁਆਲਾ ਆਪਣੀ ਢਲਵਾਨ ਵਲ ਖਿੱਚ ਕੇ, ਨਿਰਮਲ ਨਦੀ ਵਾਂਗ ਵਗਦੇ ਆਲਾ-ਸੰਚਾਰਦੇ ਜਾਂਦੇ ਹਨ, ਸਿਰਫ਼ ਥਾਂ ਥਾਂ ਜੀਵਨ-ਜਲ ਹੀ ਨਹੀਂ ਅਪੜਾਂਦੇ, ਸਗੋਂ ਸੋਨਾ ਉਗਾਣ ਵਾਲੀ ਭੱਲ ਵੀ ਥਾਂ ਥਾਂ ਵਿਛਾਈ ਜਾਂਦੇ ਹਨ। ਹਰਿਆਲੇ ਕੰਢਿਆਂ ਉਤੇ ਸ਼ਹਿਰ ਆਬਾਦ ਹੁੰਦੇ ਤੇ ਸਭਿਅਤਾਵਾਂ ਰਚੀਆਂ ਜਾਂਦੀਆਂ ਹਨ।

ਇਹ ਅੰਮ੍ਰਿਤ-ਨਦੀ ਮਹਾਂਪੁਰਖਾਂ ਦੇ ਜੀਵਨ-ਅੰਤ ਨਾਲ ਅੰਤ ਨਹੀਂ ਹੋ ਜਾਂਦੀ। ਨਿਰੰਤਰ ਓਨਾ ਚਿਰ ਵਗਦੀ ਰਹਿੰਦੀ ਹੈ ਜਿੰਨਾ ਚਿਰ ਲੋਕ ਇਹਦੇ ਲੋੜਵੰਦ ਰਹਿੰਦੇ ਹਨ। ਪਰ ਕਈ ਵਾਰੀ ਏਸ ਤਰ੍ਹਾਂ ਵੀ ਹੋ ਜਾਂਦਾ ਹੈ ਕਿ ਨਸ਼ੀਲੇ ਸੁਆਦਾਂ ਦੇ ਅਧੀਨ ਬਹੁਤੇ ਲੋਕ ਸ਼ਰਬਤਾਂ, ਸ਼ਰਾਬਾਂ ਦੇ ਚਾਹਵਾਨ ਹੋਏ ਏਸ ਨਿਰਮਲ ਨਦੀ ਵਲੋਂ ਬੇ-ਮੁਖ ਹੁੰਦੇ ਜਾਂਦੇ ਹਨ, ਓਦੋਂ ਇਹ ਨਦੀ ਆਪਣਾ ਵਹਿਣ ਕਿਸੇ ਹੋਰ ਪਾਸੇ ਮੋੜ ਲੈਂਦੀ ਹੈ।

ਗੁਰੂ ਨਾਨਕ ਜਦੋਂ ਪੈਦਾ ਹੋਏ, ਓਦੋਂ ਰਸਮੀ ਮਜ਼੍ਹਬ ਦੀ ਅਮਰ-ਵੇਲ ਮਨੁੱਖਾ ਜ਼ਿੰਦਗੀ ਦੀ ਸ਼ਿਰੋਮਣੀ ਦਾਤ — ਖ਼ਿਆਲ ਕਰਨ ਤੇ ਉਹਨੂੰ ਪ੍ਰਗਟਾਣ ਦੀ ਖੁੱਲ੍ਹ — ਦੁਆਲੇ ਵਲ ਵਲੇਵੇਂ ਪਾ ਉਹਦਾ ਸਾਹ ਘੁਟਦੀ ਜਾ ਰਹੀ ਸੀ।

ਗਿਆਨ ਤੇ ਖੇੜੇ ਦਾ ਅਵਸਰ ਹੋਣ ਦੀ ਥਾਂ, ਜ਼ਿੰਦਗੀ ਬੇ-ਅਰਥ ਭਰਮਾਂ ਦਾ ਇੱਕ ਪਲਚਾ ਬਣ ਗਈ ਸੀ। ਪਰਾਲਭਦ ਤੇ ਅਮਿਟ ਹੋਣੀ ਦੇ ਬੇ-ਲਚਕ ਅੰਧ-ਵਿਸ਼ਵਾਸ ਨੇ ਮਨੁੱਖ ਦੀ ਸੁਭਾਵਕ ਤਾਂਘ ਤੇ ਆਸ ਨੂੰ ਨਿਰਜਿੰਦ ਕਰ ਛਡਿਆ ਸੀ। ਜਿਦ੍ਹੇ ਕੋਲ ਰਾਜ-ਸ਼ਕਤੀ ਸੀ, ਉਹ ਕਸਾਈ ਬਣ ਬੈਠਾ, ਤੇ ਜਿਦ੍ਹੇ ਕੋਲ ਧਰਮ-ਸ਼ਕਤੀ ਸੀ, ਉਹ ਉਚ ਬਣ ਗਿਆ ਤੇ ਦੂਜਿਆਂ ਨੂੰ ਉਸ ਅਛੂਤ ਬਣਾ ਕੇ ਛਿਣਕ ਛਡਿਆ। ਇਸਤ੍ਰੀ ਦੀ ਕੋਮਲਤਾ ਨੂੰ ਕਮਜ਼ੋਰੀ ਬਣਾ ਕੇ ਉਹਦੇ ਜੀਵਨ-ਅਧਿਕਾਰ ਸਭ ਖੋਹ ਲਏ ਤੇ ਆਪਣੀ ਸੰਤਾਨ ਪਾਲਣ ਤੇ ਕਾਮ-ਤ੍ਰਿਪਤੀ ਦੇ ਵਸੀਲੇ ਤੋਂ ਛੁਟ ਕੋਈ ਹੋਰ ਥਾਂ ਜ਼ਿੰਦਗੀ ਵਿਚ ਉਹਨੂੰ ਨਾ ਦਿੱਤੀ।

ਜਦੋਂ ਕਿਸੇ ਥਾਂ ਏਨੀ ਮੈਲ ਕੁਚੈਲ ਦੇ ਢੇਰ ਇਕੱਠੇ ਹੋ ਜਾਂਦੇ ਹਨ, ਓਦੋਂ ਓਸ ਢੇਰ ਵਿਚੋਂ ਅਸੰਤੁਸ਼ਟ ਜ਼ਿੰਦਗੀ ਗੈਸ ਬਣ ਕੇ ਉਠਦੀ ਹੈ, ਜਿਸ ਗੈਸ ਨੂੰ ਉਸ ਯੁੱਗ ਦਾ ਕੋਈ ਮਹਾਂਪੁਰਖ ਆਪਣੀ ਬੁੱਧੀ ਦੀ ਲਾਟ ਲਾ ਕੇ ਰੋਸ਼ਨੀ ਦੀ ਮਸ਼ਾਲ ਬਣਾ ਦੇਂਦਾ ਹੈ। ਗੁਰੂ ਨਾਨਕ ਆਪਣੇ ਯੁੱਗ ਦੀ ਇਨਕਲਾਬੀ ਜਵਾਲਾ ਸਨ।

ਆਪਣੇ ਕਰਤੱਵ ਦੇ ਯੋਗ ਹੋਣ ਲਈ ਉਨ੍ਹਾਂ ਨੇ ਪਹਿਲਾਂ ਵਿਦਿਆ ਪ੍ਰਾਪਤ ਕੀਤੀ, ਫੇਰ ਭਿੰਨ ਭਿੰਨ ਧਰਮਾਂ ਤੇ ਧਾਰਮਕ ਕਦਰਾਂ ਕੀਮਤਾਂ ਦਾ ਅਧਿਅਨ ਕੀਤਾ। ਉਨ੍ਹਾਂ ਨੂੰ ਜਦੋਂ ਇਹ ਗਿਆਨ ਹੋ ਗਿਆ ਕਿ ਧਰਮ ਦੇ ਅਰਥ ਨਿਹਫਲ ਮਨਾਹੀਆਂ ਤੇ ਅਸੁਭਾਵਕ ਤਿਆਗ ਨਹੀਂ, ਸਗੋਂ ਜ਼ਿੰਦਗੀ ਦੇ ਹਰ ਖੇਤਰ ਵਿਚ ਜੂਝ ਕੇ ਉਹਨੂੰ ਅਮੀਰ ਤੇ ਭਰਪੂਰ ਬਣਾਨਾ ਤੇ ਉਹਦਾ ਖੇੜਾ ਵਧਾਂਦੇ ਜਾਣਾ ਹੈ, ਓਦੋਂ ਆਪਣੇ ਲੋਕ-ਸਹਾਇਕ ਗਿਆਨ ਨੂੰ ਪਰਸਾਰਨ ਲਈ ਉਨ੍ਹਾਂ ਕਮਰ-ਕੱਸੇ ਕਰ ਲਏ। ਆਵਾਜਾਈ ਦੇ ਪਖੋਂ ਉਸ ਬੇ-ਸਹੂਲਤ ਜ਼ਮਾਨੇ ਵਿਚ ਉਨ੍ਹਾਂ ਕਈ ਵਰ੍ਹੇ ਰਟਨ ਕੀਤਾ। ਅੰਧ-ਵਿਸ਼ਵਾਸ ਦੇ ਹਰ ਹਨੇਰੇ ਕੇਂਦਰ ਵਿਚ ਉਹ ਪਹੁੰਚੇ, ਤੇ ਉਜਾਲਾ ਕੀਤਾ। ਧੁੰਦਾਂ ਮਿਟਾਈਆਂ, ਰਸਮੀ ਧਰਮ ਦੇ ਮੱਠਾਂ ਵਿਚ ਨਾਥਾਂ, ਪ੍ਰੋਹਤਾਂ, ਮਹੰਤਾਂ ਨਾਲ ਜ਼ਿੰਦਗੀ ਦੀਆਂ ਸਦੀਵੀ ਤੇ ਵਕਤੀ ਕੀਮਤਾਂ ਉਤੇ ਠੰਰ੍ਹਮੇ ਤੇ ਦਲੇਰੀ ਨਾਲ ਬਹਿਸ ਕੀਤੀ। ਹਰ ਵਿਚਾਰ ਸੁਣੀ, ਹਰ ਮਜ਼੍ਹਬ ਨੂੰ ਉਹਦੇ ਅਨੁਆਈਆਂ ਦੇ ਦਰਿਸ਼ਟੀਕੋਣ ਤੋਂ ਵੀ ਵੇਖਿਆ, ਤੇ ਇਹਨਾਂ ਗੰਭੀਰ ਗੋਸ਼ਟੀਆਂ ਰਾਹੀਂ ਇਹ ਸਿੱਟਾ ਕੱਢ ਕੇ ਪ੍ਰਤਖਕਰ ਦਿੱਤਾ :

**"ਜ਼ਿੰਦਗੀ ਦਾ ਮਨੋਰਥ ਤਿਆਗ ਕਦਾਚਿਤ ਨਹੀਂ ਹੋ ਸਕਦਾ। ਇਹਦਾ ਮਨੋਰਥ ਹਰ ਭਾਂਤ ਦੀ ਸਹੀ ਪ੍ਰਾਪਤੀ ਹੈ। ਸਹੀ ਖਾਣ, ਸਹੀ ਪਹਿਨਣ, ਸਹੀ ਹੱਸਣ, ਤੇ ਸਹੀ ਖੇਡਣ ਵਿਚੋਂ ਸਹੀ ਕਰਮ**

**ਉਪਜਦੇ ਹਨ, ਤੇ ਸਹੀ ਕਰਮ ਹੀ ਅਸਲੀ ਮੁੱਕਤੀ ਹਨ ।**

**"ਸਹੀ ਕਰਮ ਉਹ ਹਨ ਜਿਹੜੇ ਛੋਟੇ ਵੱਡੇ ਦਾ ਵੇਰਵਾ ਕੀਤੇ ਬਿਨਾਂ ਆਪਣੇ ਲਈ ਤੇ ਆਪਣੇ ਸਾਥੀਆਂ ਲਈ ਸੁਖਾਵੇਂ ਤੇ ਦੂਜਿਆਂ ਨਾਲ ਪਿਆਰ-ਭਾਵਨਾ ਵਿਚੋਂ ਉਪਜੇ ਹੋਣ । ਕਿਰਤ ਸਾਰਥਕ ਤੇ ਸੁੱਚੀ ਹੋਵੇ, ਇਸ ਕਿਰਤ ਦੀ ਕਮਾਈ ਨੂੰ ਵੰਡ ਕੇ ਵਰਤਿਆਂ ਹੀ ਉਹਦੇ ਵਿਚ ਬਰਕਤ ਪੈਂਦੀ ਹੈ ।"**

ਕਿਸੇ ਪੁਛਿਆ ਕਿ ਪਾਪ-ਭਰਮਾਉਂਦੀ ਦੁਨੀਆ ਵਿਚ ਸਹੀ ਕਰਮਾਂ ਲਈ ਪ੍ਰੇਰਨਾ ਮਿਲੇ ਕਿਥੋਂ ? ਗੁਰੂਦੇਵ ਜੀ ਨੇ ਦਸਿਆ ਕਿ ਸਹੀ ਕਰਮਾਂ ਦੀ ਪ੍ਰੇਰਨਾ ਸਦਾਈ, ਪਿਆਰ ਤੇ ਸੰਪੂਰਨਤਾ ਦੇ ਪ੍ਰਮੁਖ ਆਦਰਸ਼ (ਪ੍ਰਮਾਤਮਾ, ਪਰਮ ਆਤਮਾ) ਦੇ ਸਦਾ ਸਿਮਰਨ ਵਿਚੋਂ ਮਿਲਦੀ ਹੈ । ਸਿਮਰਨ ਤੋਂ ਭਾਵ ਕਿਸੇ ਗੁਰੂ-ਮੰਤਰ ਦਾ ਰਟਨ ਕਰਨਾ ਨਹੀਂ, ਸਗੋਂ ਸਚਾਈ, ਪਿਆਰ ਤੇ ਸੰਪੂਰਨਤਾ ਦੇ ਆਦਰਸ਼ ਨੂੰ ਸਾਸ ਗਰਾਸ ਚੇਤੇ ਕਰਨਾ ਤੇ ਆਪਣੇ ਜੀਵਨ ਦੀ ਸਫਲਤਾ ਨੂੰ ਨਿਰੋਲ ਏਸੇ ਆਦਰਸ਼ ਦੀ ਦਿਨੋ ਦਿਨ ਵਧਦੀ ਪ੍ਰਾਪਤੀ ਨਾਲ ਹੀ ਤੋਲਣਾ, ਤੇ ਜ਼ਿੰਦਗੀ ਦੇ ਭੁਲਾਵੇਂ ਲਾਲਚਾਂ ਤੋਂ ਨਿਤ ਉਤਾਂਹ ਉਠਦੇ ਜਾਣਾ ਹੈ । ਸਹੀ ਸਿਮਰਨ ਦੀ ਪਰਖ ਵੀ ਇਹੀ ਹੈ ਕਿ ਲਾਲਚ ਦਿਨੋ ਦਿਨ ਬੇ-ਖਿੱਚ ਹੁੰਦੇ ਜਾਣ ਤੇ ਆਤਮਾ ਆਪਣੇ ਆਦਰਸ਼ ਵਲ ਸੇਧੀ ਜਾਂਦੀ ਜਾਪੇ ।

ਇਹ ਸਰਲ ਜਿਹਾ ਉਪਦੇਸ਼ ਗੁਰੂਦੇਵ ਜੀ ਦੀ ਸਤਿ ਲਈ ਲੰਮੀ ਤਲਾਸ਼ ਦਾ ਫਲ ਹੈ, ਤੇ ਇਹਦਾ ਪਰਚਾਰ ਉਨ੍ਹਾਂ ਨੇ ਸਰਲ, ਸੋਹਣੀ ਲੋਕ-ਬੋਲੀ ਵਿਚ ਕੀਤਾ । ਬੁਨਿਆਦੀ ਤੌਰ ਉਤੇ ਉਨ੍ਹਾਂ ਦਾ ਸਾਰਾ ਜੀਵਨ ਅੰਧ-ਮਤ ਦੇ ਖ਼ਿਲਾਫ਼ ਬਗ਼ਾਵਤ ਸੀ । ਉਸ ਵੇਲੇ ਦੇ ਦੋ ਮਹਾਨ ਪ੍ਰਚਲਤ ਧਰਮਾਂ, ਹਿੰਦੂ ਤੇ ਇਸਲਾਮ, ਦੇ ਪ੍ਰਧਾਨ ਚੰਗੇ ਤੱਤਾਂ ਨੂੰ ਚੁਣ ਕੇ, ਆਪਣੀ ਬਿਬੇਕ ਬੁਧੀ ਤੇ ਸ਼ਖ਼ਸੀਅਤ ਦੀ ਯੁਗ-ਅਨੁਕੂਲ ਸਿਖਿਆ ਤੇ ਅਨੁਭਵ ਵਿਚ ਸੁਮੇਲ ਕੇ, ਉਨ੍ਹਾਂ ਨੇ ਲੋਕਾਂ ਦੀ ਬੋਲੀ ਵਿਚ ਇਕ ਸੁਗੰਧਤ ਹਾਰ ਪਰੋ ਦਿੱਤਾ । ਹਿੰਦੂ ਮਤ ਦੀ ਅਦਵੈਤ ਤੇ ਕਰਮਾਂ ਦੀ ਪ੍ਰਮੁਖਤਾ, ਇਸਲਾਮ ਦੀ ਇਨਸਾਨ-ਬਰਾਬਰੀ ਤੇ ਵਾਹਦਤ-ਇਤਕਾਦੀ ਨੂੰ ਅਪਣਾਇਆ । ਅੰਧ-ਪੰਥ ਤੇ ਰਹੱਸਵਾਦ ਦੇ ਖ਼ਿਲਾਫ਼ ਸੰਗਰਾਮ ਛੇੜਿਆ, ਤੇ ਤਰਕਸ਼ੀਲਤਾ ਤੇ ਨਿਤ ਨਵੀਂ ਸੋਚਣੀ ਲਈ ਹਲਾ-ਸ਼ੇਰੀ ਦਿੱਤੀ, ਮਨੁੱਖੀ ਕਲਪਨਾ ਦੇ ਰਾਹ ਵਿਚ ਕਿਸੇ ਵੀ ਦੀਨੀ ਜਾਂ ਦੁਨਿਆਵੀ ਬੰਨ੍ਹ ਨੂੰ ਪਰਵਾਨ ਨਾ ਕੀਤਾ, ਪਰਲੌਕਿਕ ਰਹੱਸ ਤੇ ਅਮਿਟ ਹੋਣੀ ਦਾ ਜਾਦੂ

ਲੋਕਾਂ ਦੇ ਦਿਲਾਂ ਤੋਂ ਨਵਿਰਤ ਕਰ ਕੇ ਹਲੀਮੀ ਤੇ ਸਾਰਥਕ ਸੇਵਾ ਦੀ ਨਵੀਂ ਰੂਹ ਉਹਨਾਂ ਵਿਚ ਰਚਾ ਦਿਤੀ।

ਮਹਾਂਪੁਰਖਾਂ ਦੀ ਪ੍ਰੀਖਿਆ ਵੀ ਇਹੀ ਦਸੀ ਜਾਂਦੀ ਹੈ ਕਿ ਉਨ੍ਹਾਂ ਦੀ ਜੀਵਨ-ਘਾਲਣਾ ਦਾ ਸਦਕਾ ਲੋਕਾਂ ਦੀ ਜ਼ਿੰਦਗੀ ਵਿਚ ਕੋਈ ਇਨਕਲਾਬੀ ਮੋੜ ਆਵੇ। ਪੰਜਾਬ ਦਾ ਜੀਵਨ ਸਚਮੁਚ ਹੋਰ ਦਾ ਹੋਰ ਹੋ ਗਿਆ — ਨਾ-ਸਿਰਫ਼ ਗੁਰੂ ਨਾਨਕ ਨੂੰ ਆਪਣਾ ਗੁਰੂ ਮੰਨਣ ਵਾਲਿਆਂ ਦਾ ਹੀ, ਸਗੋਂ ਸਾਰੇ ਪੰਜਾਬੀ ਹਿੰਦੂਆਂ ਤੇ ਪੰਜਾਬੀ ਮੁਸਲਮਾਨਾਂ ਦਾ ਵੀ। ਅਜ ਪੰਜ ਸੌ ਸਾਲਾਂ ਬਾਅਦ ਵੀ ਪੰਜਾਬੀ ਜੀਵਨ ਹੋਰ ਭਾਰਤੀ ਸੂਬਿਆਂ ਦੇ ਮੁਕਾਬਲੇ ਵਿਚ ਕੁਝ ਖੁੱਲ੍ਹਾ ਖੁਲ੍ਹੇਰਾ ਹੈ। ਖਾਣ, ਪੀਣ, ਪਹਿਨਣ ਤੇ ਸੋਚਣ ਵਿਚ ਉਹ ਬੇ-ਅਰਥ ਬੰਧੇਜ ਪੰਜਾਬ ਵਿਚ ਨਹੀਂ, ਜਿਹੜੇ ਹੋਰਨਾਂ ਸੂਬਿਆਂ ਵਿਚ ਅਜੇ ਵੀ ਫ਼ੌਲਾਦੀ ਪਕੜ ਰਖਦੇ ਹਨ। ਦੇਸ ਦੀ ਆਜ਼ਾਦੀ ਲਈ ਜਿੰਨੇ ਪੰਜਾਬੀ ਫਾਂਸੀ ਉਤੇ ਚੜ੍ਹੇ, ਓਨੇ ਸਾਰੇ ਦੇਸ ਵਿਚ ਨਹੀਂ ਚੜ੍ਹੇ। ਕਿਸੇ ਮੁਸ਼ਕਲ ਤੋਂ ਪੰਜਾਬੀ ਘਬਰਾਂਦੇ ਨਹੀਂ, ਕੋਈ ਨਵਾਂ ਕੰਮ ਇਹਨਾਂ ਨੂੰ ਪਹਾੜ ਨਹੀਂ ਜਾਪਦਾ। (ਜੇ ਕਦੇ ਅੰਗਰੇਜ਼ਾਂ ਨੇ ਪੰਜਾਬੀ ਹਿੰਦੂਆਂ ਤੇ ਸਿਖਾਂ ਵਿਚ ਬੋਲੀ ਦਾ ਪਾੜ ਨਾ ਪਾ ਦਿੱਤਾ ਹੁੰਦਾ, ਜੇ ਕਦੇ ਸਾਰੇ ਪੰਜਾਬੀ ਆਪਣੀ ਮਾਂ-ਬੋਲੀ ਨੂੰ ਮੰਨ ਕੇ ਇਹਦੇ ਵਿਕਾਸ ਨੂੰ ਆਪਣੇ ਵਿਕਾਸ ਦਾ ਨਾਪ ਸਮਝ ਲੈਂਦੇ, ਤਾਂ ਅਜ ਪੰਜਾਬੀ ਸਾਹਿਤ ਤੇ ਪੰਜਾਬੀ ਸਭਿਅਤਾ, ਤਾਮਿਲ ਸਾਹਿਤ ਤੇ ਤਾਮਿਲ ਸਭਿਅਤਾ ਵਾਂਗ ਚੜ੍ਹਦੀ ਕਲਾ ਵਿਚ ਹੁੰਦੇ। ਕਈ ਤਾਮਿਲ ਅਖ਼ਬਾਰਾਂ ਚਾਰ ਚਾਰ ਲਖ ਦੀ ਗਿਣਤੀ ਵਿਚ ਛਪਦੀਆਂ ਹਨ, ਓਥੇ ਕੋਈ ਘਰ ਇਹੋ ਜਿਹਾ ਨਹੀਂ, ਜਿਦ੍ਹੇ ਵਿਚ ਕੋਈ ਨਾ ਕੋਈ ਅਖ਼ਬਾਰ ਪੜ੍ਹੀ ਨਾ ਜਾਂਦੀ ਹੋਵੇ।

ਗੁਰੂ ਨਾਨਕ ਨੇ ਆਪਣੇ ਲੋਕਾਂ ਦੀ ਬੋਲੀ ਨੂੰ ਦੈਵੀ ਬਾਣੀ ਦਾ ਮਾਣ ਦਿੱਤਾ। ਉਨ੍ਹਾਂ ਤੋਂ ਪਹਿਲਾਂ ਪੰਜਾਬੀ ਮੁਸਲਮਾਨ ਅਰਬੀ ਵਿਚ ਤੇ ਪੰਜਾਬੀ ਹਿੰਦੂ ਸੰਸਕ੍ਰਿਤ ਵਿਚ ਬਿਨਾਂ ਸਮਝੇ ਪਾਠ ਪ੍ਰਾਰਥਨਾ ਕਰਦੇ ਸਨ, ਤੇ ਆਪਣੀ ਲੋਕ-ਬੋਲੀ ਨੂੰ ਨਿਰੰਕਾਰ ਦੇ ਸੁਣਨ-ਯੋਗ ਨਹੀਂ ਸਨ ਸਮਝਦੇ। ਜੇ ਕਦੇ ਅਸੀਂ ਸਾਰੇ ਪੰਜਾਬੀਆਂ ਨੇ ਗੁਰੂ ਸਾਹਬ ਦੀ ਏਸ ਦੇਣ ਦੀ ਮਹੱਤਤਾ ਨੂੰ ਪਛਾਣ ਲਿਆ ਹੁੰਦਾ, ਤਾਂ ਅੱਜ ਪੰਜਾਬ ਜਿਥੇ ਆਰਥਕ ਤੇ ਜਿੰਦ ਜਾਨ ਦੇ ਪੱਖੋਂ ਭਾਰਤ ਦਾ ਪ੍ਰਮੁਖ ਸੂਬਾ ਹੈ, ਓਥੇ ਇਹ ਸਭਿਆਚਾਰ ਵਿਚ ਸਭ ਤੋਂ ਫਾਡੀ ਸੂਬਾ ਨਾ ਗਿਣਿਆ ਜਾਂਦਾ! ਸਾਹਿਤ, ਸਭਿਆਚਾਰ ਤੇ ਸੰਗੀਤ ਵਿਚ ਅਜ ਅਸੀਂ ਕਿਸੇ ਗਿਣਤੀ ਵਿਚ ਨਹੀਂ ਆਉਂਦੇ।

ਏਸੇ ਦੇਣ ਤੋਂ ਹੀ ਨਹੀਂ, ਮੇਰਾ ਅਰਮਾਨ ਹੈ ਕਿ ਖ਼ਾਸ ਕਰ ਅਸੀਂ ਜਿਹੜੇ ਗੁਰੂ ਨਾਨਕ ਦੇ ਸਿਖ ਅਖਵਾਂਦੇ ਹਾਂ, ਉਨ੍ਹਾਂ ਦੀਆਂ ਹੋਰ ਵਡਮੁੱਲੀਆਂ ਦੇਣਾਂ ਤੋਂ ਵੀ ਬੇ-ਮੁਖ ਹੁੰਦੇ ਜਾਂਦੇ ਹਾਂ, ਤੇ ਜਿਹੜੀ ਅਵਸਥਾ ਬੁਧ ਦੇ ਪੈਰੋਆਂ ਨੇ ਬੁਧ ਮਤ ਦੀ ਬਣਾ ਦਿੱਤੀ ਹੈ, ਉਹੀ ਅਵਸਥਾ ਸਿਖ ਧਰਮ ਦੀ ਵੀ ਬਣਦੀ ਜਾ ਰਹੀ ਹੈ। ਜਿਨ੍ਹਾਂ ਕੁਰੀਤੀਆਂ ਤੇ ਬੇ-ਦਲੀਲ ਰਹੁ-ਰੀਤਾਂ ਤੋਂ ਗੁਰੂ ਸਾਹਬ ਨੇ ਸਾਨੂੰ ਖ਼ਲਾਸੀ ਦੁਆਈ ਤੇ ਕੁਦਰਤ ਜੇਡਾ ਖੁੱਲ੍ਹਾ, ਕਲਪਨਾ ਦੀ ਹਰ ਉਡਾਰੀ ਲਈ ਮੋਕਲਾ ਪੰਥ ਦਿੱਤਾ ਸੀ, ਅਸੀਂ ਉਹਨਾਂ ਹੀ ਕੁਰੀਤੀਆਂ ਤੇ ਰਹੁ-ਰੀਤਾਂ ਨੂੰ ਰੂਪ ਬਦਲ ਬਦਲ ਕੇ ਅਪਣਾਈ ਜਾ ਰਹੇ ਹਾਂ, ਤੇ ਆਪਣੇ ਚਾਰੇ ਚੱਕ ਚੌੜੇ ਪੰਥ ਨੂੰ ਸੌੜਾ ਕਰੀ ਜਾ ਰਹੇ ਹਾਂ।

ਮਹਾਤਮਾ ਬੁਧ ਨੇ ਬੁੱਤ-ਪੂਜਾ, ਰਸਮੀ ਪ੍ਰਾਰਥਨਾ ਤੇ ਅੰਧ-ਵਿਸ਼ਵਾਸ ਦਾ ਖੰਡਣ ਕਰਦਿਆਂ ਸਾਰੀ ਉਮਰ ਬਿਤਾਈ ਤੇ ਅਹਿੰਸਾ ਨੂੰ ਪਰਮ ਧਰਮ ਦਾ ਦਰਜਾ ਦਿੱਤਾ; ਪਰ ਜਿੰਨੀ ਬੁੱਤ-ਪੂਜਾ ਤੇ ਬੇ-ਅਰਥ ਪ੍ਰਾਰਥਨਾ ਬੋਧੀ ਦੇਸਾਂ ਵਿਚ ਸਰਬ-ਵਿਆਪੀ ਹੈ, ਓਨੀ ਸਾਰੀ ਦੁਨੀਆ ਦੇ ਇਤਿਹਾਸ ਵਿਚ ਕਿਧਰੇ ਨਹੀਂ ਮਿਲਦੀ। ਅਹਿੰਸਾ ਦਾ ਇਹ ਹਾਲ ਹੈ ਕਿ ਜਿੰਨੇ ਮਾਸ-ਅਹਾਰੀ ਬੋਧੀ ਲੋਕ ਹਨ, ਓਨੇ ਏਸ਼ੀਆ ਵਿਚ ਹੋਰ ਕਿਧਰੇ ਨਹੀਂ।

ਗੁਰੂ ਨਾਨਕ ਦਾ ਪਹਿਲਾ ਸੰਗਰਾਮ ਕਰਮ-ਕਾਂਡੀ ਵਿਖਾਵੇ ਦੇ ਧਰਮ ਦੇ ਖ਼ਿਲਾਫ਼ ਸੀ, ਪਰ ਇਹੀ ਵਿਖਾਵਾ ਸਿਖ ਸੰਸਥਾਵਾਂ ਦਾ ਮੁਖ ਅੰਗ ਸਮਝਿਆ ਜਾਣ ਲੱਗ ਪਿਆ ਹੈ। ਨਿਤ ਨਵੇਂ ਵਿਖਾਲੇ ਪ੍ਰਚਲਤ ਕੀਤੇ ਜਾ ਰਹੇ ਹਨ। ਤੀਰਥ, ਤਪ, ਵਰਤ, ਜਨੇਊ, ਆਰਤੀ, ਬੇ-ਸਮਝੀ ਨਮਾਜ਼, ਛਿਲੇ ਤੇ ਭੇਖਾਂ — ਸਭ ਰਸਮੀ ਸਾਧਨਾਂ ਨੂੰ ਗੁਰੂ ਸਾਹਬ ਨੇ ਬੁਧ ਬਿਬੇਕ ਦੀ ਰੌਸ਼ਨੀ ਵਿਚ ਪਰਖਿਆ, ਤੇ ਸਭਨਾਂ ਦਾ ਤੱਤ ਕਢ ਕੇ ਦਸਿਆ ਸੀ :

**"ਸਭ ਕੁਝ ਸਚ ਤੋਂ ਉਰ੍ਹਾਂ ਹੈ, ਕੇਵਲ ਇੱਕੋ ਅਵਸਥਾ ਸੱਚ ਤੋਂ ਉੱਚੀ ਹੈ, ਉਹ ਹੈ ਸੱਚਾ ਆਚਾਰ।"**

ਗੁਰੂ ਸਾਹਬ ਨੇ ਹਰ ਮਨੁੱਖੀ ਦਿਲ ਵਿਚ ਰੱਬੀ ਜੋਤ ਦਾ ਸਰੂਪ ਪਛਾਣਨ ਦੀ ਸਿਫ਼ਾਰਸ਼ ਕੀਤੀ। ਏਸ ਜੋਤ ਕੋਲੋਂ ਹਰ ਸਵਾਲ ਤੇ ਹਰ ਮਸਲ੍ਹੇ ਦਾ ਹਲ ਮੰਗਿਆ ਜਾ ਸਕਦਾ ਹੈ। ਏਸ ਜੋਤ (ਨੇਮ, ਹੁਕਮ) ਅੰਦਰ ਸਭੋ ਕੁਝ ਹੈ, ਤੇ ਇਹਦੇ ਨੇਮ ਅਟੱਲ ਹਨ। ਕਿਸੇ ਕਰਾਮਾਤ ਦੀ ਆਸ ਨਿਹਫਲ ਹੈ,

ਕਿਉਂ ਜੋ ਅਟੱਲ ਨੇਮਾਂ ਤੋਂ ਬਾਹਰਾ ਕੁਝ ਵੀ ਵਾਪਰ ਨਹੀਂ ਸਕਦਾ।

ਪਰ ਅਸਾਂ ਅਟੱਲ ਨੇਮਾਂ ਦੀ ਪ੍ਰਦਰਸ਼ਨੀ, ਕੁਦਰਤ, ਦੇ ਪ੍ਰੇਮੀ ਤੇ ਪ੍ਰਸ਼ੰਸਕ ਗੁਰੂ ਨਾਨਕ ਦੀਆਂ ਜਨਮ-ਸਾਖੀਆਂ ਨੂੰ ਕਰਾਮਾਤਾਂ ਦੀ ਰਾਸ ਬਣਾ ਦਿੱਤਾ ਹੈ। ਕਰਾਮਾਤਾਂ ਦੀ ਕਰਾਮਾਤ ਉਨ੍ਹਾਂ ਦੀ ਬੇ-ਮਿਸਾਲ ਦ੍ਰਿਸ਼ਟੀ, ਦਲੇਰ ਕਥਨੀ, ਸਰਬਤ ਦੇ ਭਲੇ ਲਈ ਤਾਂਘ ਤੇ ਘਾਲਣਾ ਸਨ। ਹਰ ਮਨੁੱਖ ਨੂੰ ਇੱਕੋ ਨੂਰ ਦੀ ਉਪਜ ਵੇਖਣਾ, ਸੁਚੱਜੇ ਕਿਰਤੀ ਜੀਵਨ ਨੂੰ ਸਨਿਆਸ ਨਾਲੋਂ ਵੀ ਉੱਚਾ ਦਰਜਾ ਦੇਣਾ ਤੇ ਸਾਧਾਰਣ ਗ੍ਰਹਿਸਤੀ ਨੂੰ ਲੋੜੀਂਦਾ ਸ੍ਵੈ-ਮਾਣ ਦੇ ਕੇ ਜੀਵਨ ਨੂੰ ਸੁਹਜ ਤੇ ਅਰਥ ਭਰਪੂਰ ਬਣਾਨਾ, ਮਨੁੱਖੀ ਚਰਿਤਰ ਦੀਆਂ ਸਿਖਰਾਂ ਹਨ। ਪਰ ਅਸੀਂ ਉਨ੍ਹਾਂ ਦੀ ਮਹਾਨਤਾ ਕੇਵਲ ਮਿੱਠੇ ਰੇਠਿਆਂ, ਫਿਰਾਏ ਮੱਕਿਆ, ਹਰੀਆਂ ਹੋਈਆਂ ਸੁੱਕੀਆਂ ਦਾਤਣਾਂ, ਚਟਾਨ ਉਤੇ ਉਕਰੇ ਪੰਜਿਆਂ, ਦੈਂਤਾਂ ਤੇ ਕੌਡੇ ਰਾਖ਼ਸ਼ਸਾਂ ਨਾਲ ਮੁਠ-ਭੇੜਾਂ, ਤੇ ਅੱਖਾਂ ਮੀਟ ਆਤਮ-ਸ਼ਕਤੀ ਨਾਲ ਧਰਤੀ ਤੇ ਦੇਵ-ਮੰਡਲਾਂ ਉਤੇ ਵਿਚਰਣ ਵਿਚ ਹੀ ਵੇਖਦੇ ਹਾਂ; ਤੇ ਇਹਨਾਂ ਕਰਾਮਾਤਾਂ ਦਾ ਵਰਣਨ ਹੀ ਉਨ੍ਹਾਂ ਦੇ ਹਰ ਜਨਮ-ਉਤਸਵ ਉਤੇ ਕਰਨਾ ਅਸੀਂ ਉਨ੍ਹਾਂ ਪ੍ਰਤੀ ਆਪਣੀ ਸ਼ਰਧਾ ਦੀ ਸਿਖਰ ਸਮਝਦੇ ਹਾਂ।

ਇਹ ਅਸੀਂ ਕਦੇ ਨਹੀਂ ਸੋਚਿਆ ਕਿ ਕਿਹੋ ਜਿਹੀ ਅਦੁੱਤੀ ਵਡਿੱਤਣ ਹੈ ਓਸ ਘਟ-ਸਾਧਨ ਜ਼ਮਾਨੇ ਵਿਚ ਪੈਰੀਂ ਤੁਰ ਕੇ ਦੂਰ ਦੁਰਾਡੇ ਲੋਕਾਂ ਤਕ ਪਹੁੰਚਣ ਵਿਚ; ਮਲਿਕ ਭਾਗੋ ਦੇ ਖੀਰ ਕੜਾਹ ਨੂੰ ਲਹੂ ਤੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨੂੰ ਦੁੱਧ ਆਖਣ ਦੀ ਦਲੇਰੀ ਵਿਚ; ਸੂਦਰਾਂ ਤੁਲ ਸਮਝੀ ਜਾਂਦੀ ਇਸਤ੍ਰੀ ਨੂੰ ਰਾਜਿਆਂ ਦੀ ਜਣਨੀ ਦੀ ਪਦਵੀ ਦੇਣ ਵਿਚ; ਨੀਚਾਂ ਤੋਂ ਨੀਚ ਮੰਨੇ ਜਾਂਦੇ ਕਿਰਤੀਆਂ ਨੂੰ ਜ਼ਿੰਦਗੀ ਦੇ ਸੁਲਤਾਨ ਦਾ ਨਾਮਣਾ ਦੇਣ ਵਿਚ; ਆਪਣੇ ਆਪ ਨੂੰ ਨਾ ਹਿੰਦੂ, ਨਾ ਮੁਸਲਮਾਨ, ਕੇਵਲ ਇੱਕ ਸਾਧਾਰਣ ਇਨਸਾਨ ਅਖਵਾਣ ਵਿਚ; ਧਰਮ-ਵਡਿਆਈਆਂ ਪਰ ਬੇ-ਅਰਥ ਹੋ ਚੁੱਕੀਆਂ ਰਸਮਾਂ ਦੇ ਅੰਨ੍ਹੇ ਪਾਲਣ ਤੋਂ ਇਨਕਾਰ ਕਰਨ ਵਿਚ; ਰੋਲੇ, ਲਤਾੜੇ, ਭਰਮੀਂ-ਫਾਥੇ, ਹੀਣੇ ਲੋਕਾਂ ਨੂੰ ਸ੍ਵੈ-ਮਾਣ ਤੇ ਸਵਰਾਜ ਦਾ ਸੁਨੇਹਾ ਦੇਣ ਵਿਚ; ਜ਼ਿੰਦਗੀ ਨੂੰ ਪਾਪ-ਭੁਗਤਣੀ ਸਜ਼ਾ ਸਮਝ ਕੇ ਡਰਦਿਆਂ, ਹਰਿ ਹਰਿ ਕਰਦਿਆਂ ਦਿਨ ਕੱਟਣ ਦੀ ਥਾਂ ਇੱਕ ਯੱਗ ਸਮਝ ਕੇ ਜੀਉਣ ਦਾ ਸੰਕੇਤ ਦੇਣ ਵਿਚ — ਉਸ ਦੈਵੀ ਯੱਗ ਦਾ ਸੰਕੇਤ ਜਿਸ ਯੱਗ ਵਿਚ ਨਿਤ ਨਵੀਆਂ ਸਚਾਈਆਂ, ਨਵੀਆਂ ਖ਼ੁਸ਼ੀਆਂ, ਨਵੀਆਂ ਰਾਗਣੀਆਂ, ਨਵੀਆਂ ਖ਼ੂਬਸੂਰਤੀਆਂ, ਨਵੀਆਂ ਪ੍ਰੀਤਾਂ

ਹਰ ਪਲ ਰਚੀਆਂ ਜਾ ਰਹੀਆਂ ਹਨ ।

ਸ੍ਰਿਸ਼ਟੀ ਕਿਸੇ ਮਹਾਨ ਮਨੋਰਥ ਦੀ ਪ੍ਰਦਰਸ਼ਨੀ ਹੈ । ਏਸ ਮਨੋਰਥ ਵਲ ਸਾਰੇ ਸੰਸਾਰ ਦੀ ਹੋਣੀ ਕਦਮੋਂ ਕਦਮ ਸੇਧੀ ਜਾ ਰਹੀ ਹੈ। ਏਸ ਸੇਧ ਦੇ ਅਗਵਾਨ ਮਹਾਂਪੁਰਖ ਹੁੰਦੇ ਹਨ । ਹਰ ਯੁੱਗ ਆਪਣੇ ਮਹਾਂਪੁਰਖ ਨੂੰ ਜਨਮ ਦੇਂਦਾ ਹੈ । ਮੇਰੀ ਜਾਚੇ, ਹਾਲੇ ਵੀ ਇਹ ਯੁੱਗ ਗੁਰੂ ਨਾਨਕ ਦਾ ਹੈ। ਜਿਹੜੀ ਸੇਧੇ ਉਨ੍ਹਾਂ ਨੇ ਮਨੁੱਖਾਂ ਨੂੰ ਪਾਇਆ ਸੀ, ਉਹਦੇ ਨਾਲੋਂ ਚੰਗੇਰੀ ਕੋਈ ਸੇਧ ਅਜੇ ਤਕ ਦਿੱਤੀ ਨਹੀਂ ਗਈ ।

ਅੱਜ ਲੋਚਿਆ ਜਾ ਰਿਹਾ ਹੈ ਦਲੀਲ ਦਾ ਯੁੱਗ; ਸੁਤੰਤਰਤਾ, ਮਨੁੱਖੀ ਬਰਾਬਰੀ, ਸਾਂਝੀਵਾਲਤਾ, ਵਿਸ਼ਵ-ਦੋਸਤੀ ਤੇ ਪਿਆਰ, ਵਿਸ਼ਵ ਪਰਵਾਰ ਤੇ ਅਧੁਨਿਕਤਾ ਦਾ ਯੁੱਗ। ਅਧੁਨਿਕਤਾ ਖ਼ੁਸ਼ੀਆਂ ਦਾ, ਮਰਜ਼ੀ ਮੁਤਾਬਕ ਖਾਣ, ਪਹਿਨਣ, ਸੋਚਣ ਤੇ ਸਾਂਝਾਂ ਬਣਾਨ ਦਾ ਹੱਕ ਮੰਗਦੀ ਹੈ, ਰੁਜ਼ਗਾਰ, ਵਧਦੇ ਜੀਵਨ-ਪੱਧਰ, ਸਤਕਾਰੀ ਸ਼ਖ਼ਸੀਅਤ, ਵੇਖਣ, ਜਾਣਨ ਤੇ ਮਾਣਨ ਦਾ ਹੱਕ ਮੰਗਦੀ ਹੈ । ਇਹ ਸਾਰੇ ਹੱਕ ਗੁਰੂ ਨਾਨਕ ਨੇ ਆਪ ਲਏ ਤੇ ਗੁਰਸਿਖੀ ਜੀਵਨ-ਜਾਚ ਵਿਚ ਸ਼ਾਮਲ ਕੀਤੇ। ਏਸ ਲਈ ਇਹ ਯੁੱਗ ਗੁਰੂ ਨਾਨਕ ਦਾ ਹੀ ਹੈ, ਜਿਸ ਨੇ **"ਖ਼ੁਸ਼ੀ ਕਰੇ ਨਿਤ ਜਿਉ"** ਦੀ ਮਨੁਖੀ ਲਾਲਸਾ ਨੂੰ ਰੂਹਾਨੀ ਲਾਲਸਾ ਆਖਿਆ, ਤੇ ਚੰਗੀ ਖ਼ੁਰਾਕ, ਚੰਗੀ ਸਵਾਰੀ, ਚੰਗੀ ਕਬੀਲਦਾਰੀ, ਤੇ ਖ਼ੁਸ਼ ਖ਼ੁਦਮੁਖ਼ਤਾਰੀ ਉਤੇ ਸਰਬ-ਮਨੁੱਖੀ ਹੱਕ ਪਰਵਾਨ ਹੀ ਨਹੀਂ ਕੀਤਾ, ਸਗੋਂ ਏਸ ਹੱਕ ਨੂੰ ਭਗਤੀ ਨਾਲੋਂ ਵੀ ਪਹਿਲ ਦਿੱਤੀ ।

ਅਗਲੇ ਪਿਛਲੇ ਜੀਵਨ ਬਾਰੇ ਕੁਝ ਵੀ ਨਿਰਣੇ ਨਾਲ ਨਹੀਂ ਆਖਿਆ ਜਾ ਸਕਦਾ, ਪਰ ਹੋਰ ਜੋ ਕੁਝ ਵੀ ਗੁਰੂ ਸਾਹਬ ਨੇ ਆਖਿਆ ਉਹ ਸਾਇੰਸ, ਸਮਾਜਵਾਦ ਤੇ ਮਨੁਖਵਾਦ ਦੇ ਅਨੁਕੂਲ ਹੈ। ਜੇ ਉਨ੍ਹਾਂ ਦੇ ਸਿਖ ਉਨ੍ਹਾਂ ਦੇ ਸਰਬ-ਕਾਲੀ ਉਪਦੇਸ਼ਾਂ ਨੂੰ ਰਹੁ-ਰੀਤਵਾਦ ਦੀਆਂ ਸੰਪਰਦਾਇਕ ਵਲਗਣਾਂ ਵਿਚ ਸੀਮਤ ਨਾ ਕਰ ਦੇਂਦੇ, ਤਾਂ ਅੱਜ ਨਾਨਕਵਾਦ ਸਾਰੀ ਉੱਨਤੀ-ਇਛਕ ਦੁਨੀਆ ਦਾ — ਕੀ ਆਸਤਕ ਤੇ ਕੀ ਨਾਸਤਕ — ਧਰਮ ਜਾਂ ਜੀਵਨ-ਫ਼ਲਸਫ਼ਾ ਹੁੰਦਾ ।

ਸਰਬ-ਨਾਸ਼ਕ ਹਥਿਆਰਾਂ ਦੀ ਕਾਢ, ਸਰਬ-ਸਹਾਇਕ ਸਾਇੰਸ ਦੀ ਅਪਾਰ ਤਰੱਕੀ, ਤੇ ਸਰਬ-ਸਮਰੱਥ ਤਕਨੀਕ ਦੀ ਵਧਦੀ ਯੋਗਤਾ ਨੇ ਸੰਸਾਰ-ਅਮਨ, ਸੰਸਾਰ-ਪਰਵਾਰ, ਤੇ ਸਰਬਤ ਦੇ ਭਲੇ ਨੂੰ ਏਸ ਯੁੱਗ ਦੀਆਂ ਫ਼ੌਰੀ ਲੋੜਾਂ ਬਣਾ ਲਿਆ ਹੈ । ਸਰਬਤ ਦੇ ਭਲੇ ਲਈ ਏਸ ਵਿਸ਼ਵਾਸ ਦੀ ਪਕਿਆਈ ਜ਼ਰੂਰੀ

ਹੈ ਕਿ ਰੰਗ, ਕੌਮ, ਮਜ਼ਬ ਦੇ ਵਿਤਕਰੇ ਤੋਂ ਸੁਰਖ਼ਰੂ ਹੋਈ ਸਾਡੀ ਸਾਂਝੀ ਦੁਨੀਆ ਹੋਵੇ, ਜਿਦ੍ਹੇ ਲੋਕ ਨਾ ਹਿੰਦੂ, ਨਾ ਮੁਸਲਮਾਨ, ਤੇ ਨਾ ਕੁਝ ਹੋਰ ਹੋਣ — ਕੇਵਲ ਗੁਰੂ ਨਾਨਕ ਦੇ ਇੱਛੇ ਇਨਸਾਨ ਹੋਣ।

ਏਸ ਵੇਲੇ ਸੌੜਾ ਕੌਮਵਾਦ ਉਪਰਲੇ ਵਿਸ਼ਵ-ਆਦਰਸ਼ ਦੇ ਰਾਹ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਸਰਬਤ ਦੇ ਭਲੇ ਦੇ ਸਾਰੇ ਸਾਧਨ ਮਨੁੱਖ ਨੇ ਪ੍ਰਾਪਤ ਕਰ ਲਏ ਹਨ, ਪਰ ਕੌਮੀ ਈਰਖਾਵਾਂ ਇਹਨਾਂ ਸਾਧਨਾਂ ਨੂੰ ਸਰਬਤ ਦੇ ਭਲੇ ਲਈ ਵਰਤਣ ਦੀ ਥਾਂ ਸਰਬਤ ਨੂੰ ਮੌਤ ਦੇ ਖ਼ਤਰੇ ਵਿਚ ਸਹਿਮਿਆਂ ਰਖਣ ਲਈ ਵਰਤ ਰਹੀਆਂ ਹਨ। ਹਿੰਦੂ ਰਾਸ਼ਟਰ ਤੇ ਖ਼ਾਲਿਸਤਾਨ ਦੀਆਂ ਮੰਗਾਂ ਏਸ ਤਰ੍ਹਾਂ ਹਨ ਜਿਸ ਤਰ੍ਹਾਂ ਮਹਿਲਾਂ ਮਾੜੀਆਂ ਦੇ ਮਾਲਕ ਆਪਣੇ ਜਾਂਗਲੀ ਬਜ਼ੁਰਗਾਂ ਦੀਆਂ ਮੱਲ ਮਿਲਖਾਂ — ਖੁੰਦਰਾਂ ਤੇ ਬ੍ਰਿਛ-ਚੋਟੀਆਂ — ਦੇ ਕਬਜ਼ੇ ਲਈ ਆਪਣੇ ਜੀਵਨ-ਸਾਥੀਆਂ ਨੂੰ ਵੰਗਾਰ ਵੰਗਾਰ ਜਲਿਹਾਰ ਪਏ ਹੋਣ।

ਸਦਾ ਮਹਾਨ ਗੁਰੂ ਨਾਨਕ ਦੀ ਸਿਖਿਆ ਦੇ ਦਿੱਤੇ ਹੇਠਲੇ ਤਿੰਨ ਨਾਅਰੇ ਸਾਡੀ ਜੀਵਨ-ਪ੍ਰੇਰਨਾ ਹੋਣੇ ਚਾਹੀਦੇ ਹਨ, ਤਾਂ ਜੋ ਅਸੀਂ ਖ਼ੂਨੀ ਜੰਗ ਤੇ ਲਹੂ-ਪਿਆਸੀ ਕੌਮੀ ਈਰਖਾ ਦੇ ਭੱਠ ਵਿਚ ਭੁੱਜਦੀ ਦੁਨੀਆ ਨੂੰ ਸ਼ਾਂਤੀ ਤੇ ਖ਼ੁਸ਼ਹਾਲੀ ਦੀ ਸ਼ਾਹ-ਰਾਹ ਦਰਸਾ ਸਕੀਏ :

**1. "ਨਾ ਹਿੰਦੂ, ਨਾ ਮੁਸਲਮਾਨ, ਕੇਵਲ ਇੱਕੋ ਨੂਰੋਂ ਉਪਜੇ ਪਿਆਰ-ਲੋਚਦੇ ਇਨਸਾਨ !"**

**2. "ਲਖਾਂ ਵਿਸ਼ਨੂ ਮਹੇਸ਼ ਤੇ ਪੀਰ ਪੈਗੰਬਰ ਕੁਝ ਪਏ ਆਖਣ, ਅਸੀਂ ਆਪ ਜੋਤੀ ਸਰੂਪ ਹਾਂ।"**

**3. ਆਪਣੀ ਬੁਧ ਬਿਬੇਕ ਅਨੁਸਾਰ ਸਰਬਤ ਦੇ ਭਲੇ ਦੇ ਆਦਰਸ਼ ਨੂੰ ਮੁਖ ਰਖ ਕੇ ਖਾਵਾਂਗੇ, ਪਹਿਨਾਂਗੇ, ਹੱਸਾਂਗੇ, ਖੇਡਾਂਗੇ, ਤੇ ਵਿਸ਼ਵ-ਮਨੋਰਥ ਨੂੰ ਨੇਪਰੇ ਚਾੜ੍ਹਨ ਦੇ ਚਾਅ ਨਾਲ ਖੀਵੇ ਰਹਾਂਗੇ।"**

ਇਹ ਯੁੱਗ ਸਾਂਝੀਵਾਲਤਾ ਦਾ ਹੈ, ਨਿਰੋਲ ਇਨਸਾਨੀਅਤ ਦਾ ਹੈ, ਸਰਬਤ ਦੇ ਅਣਵੰਡੇ ਭਲੇ ਦਾ ਹੈ।

ਇਹ ਯੁੱਗ ਸਦਾ ਮਹਾਨ ਗੁਰੂ ਨਾਨਕ ਦਾ ਹੈ !!



# ਗੁਰੂ ਨਾਨਕ ਤੇ ਅੱਜ

ਇਤਿਹਾਸ ਆਪਣੇ ਆਪ ਨੂੰ ਸਦਾ ਨਵੀਂ ਪੱਧਰ ਉਤੇ ਦੁਹਰਾਂਦਾ ਰਹਿੰਦਾ, ਸਿਖੀਆਂ ਅਕਲਾਂ ਨੂੰ ਮੁੜ ਮੁੜ ਦ੍ਰਿੜ੍ਹ ਕਰਾਂਦਾ ਰਹਿੰਦਾ, ਤੇ ਮਨੁੱਖਤਾ ਨੂੰ ਆਪਣੀ ਅੰਤਮ ਮੰਜ਼ਲ ਦੇ ਨੇੜੇ ਪੁਚਾਈ ਜਾਂਦਾ ਹੈ।

ਪੰਦਰ੍ਹਵੀਂ ਸਦੀ ਵਿਚ ਭਾਰਤ ਦਾ ਇਹ ਹਾਲ ਸੀ ਕਿ ਰਾਜੇ ਸ਼ੀਂਹ ਬਣੇ ਤੇ ਉਹਨਾਂ ਦੇ ਮੁਕੱਦਮ ਕੁੱਤਿਆਂ ਵਾਂਗ ਪਾੜ-ਖਾਣੇ ਸਨ। ਧਰਮ ਦਾ ਪਖੰਡ ਪਰਚੰਡ ਤਾਂ ਚੁਤਰਫ਼ੀ ਸੀ, ਪਰ ਆਪ ਧਰਮ ਪੰਖ ਲਾ ਕੇ ਉੱਡ ਗਿਆ ਸੀ। ਹਿੰਦੂ ਮੁਸਲਮਾਨ ਸਭ 'ਸੱਚ', 'ਸੱਚ' ਕੂਕਦੇ ਸਨ, ਪਰ ਸੱਚ ਦਾ ਚੰਦਰਮਾ ਕਿਤੇ ਚੜ੍ਹਿਆ ਦਿੱਸਦਾ ਨਹੀਂ ਸੀ, ਚੁਤਰਫ਼ੀ ਕੂੜ ਦੀ ਮੱਸਿਆ ਦਾ ਹਨੇਰਾ ਸੀ। ਹਿੰਦੂ ਤੇ ਮੁਸਲਮਾਨ ਤਾਂ ਭਲਾ ਝਗੜਦੇ ਹੀ ਸਨ, ਹਿੰਦੂਆਂ ਵਿਚ ਵੀ ਪਾਟੋ ਧਾਪੀ ਆ ਰਹੀ ਸੀ — ਕੋਈ ਬ੍ਰਹਮ ਦਾ ਰੂਪ ਅਖਵਾਂਦਾ, ਤੇ ਕਿਸੇ ਨੂੰ ਨੀਚ ਸੂਦਰ ਆਖਿਆ ਜਾਂਦਾ ਸੀ। ਇਸਤ੍ਰੀ ਨੂੰ ਪਾਪਣ, ਨਾਗਣ, ਬਾਘਣ, ਨਰਕ ਦਾ ਦੁਆਰ ਆਖ ਕੇ ਨਿੰਦਿਆ ਜਾਂਦਾ ਸੀ। ਇਹ ਦੁਨੀਆ ਮਾਇਆ ਤੇ ਅਗਲੀ ਦੁਨੀਆ ਪ੍ਰਧਾਨ ਸਮਝੀ ਜਾਂਦੀ ਸੀ। ਜੀਵਨ ਦੀ ਸ਼ੁੱਧਤਾ ਤੇ ਸਾਰਥਕਤਾ ਦਾ ਕੋਈ ਮਹੱਤਵ ਨਹੀਂ ਸੀ। ਤੀਰਥ, ਵਰਤ, ਮੁਕਤੀ, ਪੱਥਰ, ਪਸ਼ੂ ਤੇ ਮਨੁੱਖ ਦੀ ਪੂਜਾ ਤੇ ਪਖੰਡ-ਜਾਲ ਵਿਚ ਸਭੋ ਉਲਝੇ ਹੋਏ ਸਨ। ਹਰ ਪਾਸੇ ਨਿਰਬਲਤਾ ਤੇ ਹੀਣਤਾ ਦੀ ਢਹਿੰਦੀ ਕਲਾ ਪ੍ਰਤੱਖ ਸੀ। ਕੋਈ ਬ੍ਰਹਮ, ਕੋਈ ਚੰਡਾਲ, ਕੋਈ ਧਨੀ, ਕੋਈ ਕੰਗਾਲ — ਪਰ ਜ਼ਿੰਦਗੀ ਦੇ ਸੁਹਜ ਤੋਂ ਹਰ ਕੋਈ ਬੇ-ਪਛਾਣ ਸੀ। ਨਾ ਹੱਸਣ, ਨਾ ਖੇਡਣ, ਨਾ ਪਹਿਨਣ

ਦੀ ਕਿਸੇ ਨੂੰ ਸੂਝ ਸੀ। ਸਭ ਮਾਇਆ ਲਈ ਭਟਕਦੇ, ਤੇ ਨਰਕਾਂ ਦੇ ਡਰੋਂ ਸਹਿਮੇ ਇੱਕ ਦੂਜੇ ਨੂੰ ਦੁਖਾਂਦੇ ਦਿਨ-ਕੱਟੀ ਕਰ ਰਹੇ ਸਨ। ਕੁਦਰਤ ਦੀ ਖ਼ੂਬਸੂਰਤੀ, ਕੁਦਰਤ ਦੇ ਖੇੜੇ, ਮਨੁੱਖੀ ਮਨ ਦੀ ਦੌਲਤ, ਤੇ ਸ੍ਰਿਸ਼ਟੀ ਦੇ ਸੰਗੀਤ ਦਾ ਕਿਸੇ ਨੂੰ ਅਨੁਭਵ ਨਹੀਂ ਸੀ। ਚੁਤਰਫ਼ੀ ਤਸ਼ੱਦਦ ਸੀ, ਬੇ-ਇਨਸਾਫ਼ੀ ਸੀ, ਮਨੁੱਖਤਾ ਦਾ ਅਪਮਾਣ ਸੀ, ਤੇ ਹੋਣੀ ਦਾ ਆਤਮਾ-ਕੰਬਾਊ ਭੈ ਸੀ।

ਓਹੀ ਹਾਲਤ ਅੱਜ ਫੇਰ ਭਾਰਤ ਦੀ ਹੋ ਗਈ ਹੈ। ਹਾਕਮ ਨਿਰਦਈ ਹਨ, ਉਹਨਾਂ ਦਾ ਅਮਲਾ ਆਪਾ-ਧਾਪੀ ਹੈ। ਭ੍ਰਿਸ਼ਟਾਚਾਰ ਰੋਜ਼ਾਨਾ ਜੀਵਨ ਬਣ ਗਿਆ ਹੈ। ਧਾਰਮਕ ਪਖੰਡ ਦਾ ਪੰਦਰ੍ਹਵੀਂ ਸਦੀ ਨਾਲੋਂ ਵੀ ਵਧ ਬੋਲ ਬਾਲਾ ਹੈ। ਏਡੇ ਔਖੇ ਸਮੇਂ ਜਦੋਂ ਬੱਚਿਆਂ ਲਈ ਖ਼ੁਰਾਕ, ਖੇਡਾਂ ਤੇ ਸਿਖਲਾਈ ਘੋਰ ਚਿੰਤਾ ਬਣ ਰਹੇ ਹਨ, ਓਦੋਂ ਵੀ ਮੱਠਾਂ, ਡੇਰਿਆਂ ਤੇ 'ਅਵਤਾਰੀ' ਗੁਰੂਆਂ ਦੇ ਅਸਥਾਨਾਂ ਉਤੇ ਲਖਾਂ ਰੁਪਈਏ ਰੋਜ਼ਾਨਾ ਨਿਹਫਲ ਖ਼ਰਚ ਕੀਤੇ ਜਾ ਰਹੇ ਹਨ। ਉਹਨਾਂ ਦੇ ਜਲੂਸ ਕੱਢੇ, ਦਿਨ ਮਨਾਏ, ਤੇ ਭਵਿਖ-ਹੀਣ ਲੋਕ ਉਹਨਾਂ ਅਗੇ ਮੱਥੇ ਰਗੜ ਰਹੇ ਹਨ। ਗ਼ਰੀਬੀ ਰਾਤ ਦੇ ਹਨੇਰੇ ਵਾਂਗ ਪਸਰਦੀ ਜਾ ਰਹੀ ਹੈ ਤੇ ਗਿਣਤੀ ਦੇ ਅਮੀਰ ਕਾਲੇ ਧਨ ਦੇ ਢੇਰ ਜੋੜੀ ਜਾ ਰਹੇ ਹਨ। ਕਬਜ਼ੇ ਦੀ ਲਾਲਸਾ ਹਰ ਪਾਸੇ ਹੈ, ਪਿਆਰਨਾ ਤੇ ਵੰਡ ਛਕਣਾ ਅਣ-ਪੁੱਜਦੀਆਂ ਸਿਫ਼ਤਾਂ ਸਮਝੀਆਂ ਜਾਂਦੀਆ ਹਨ। ਸਾਥੀ ਮਨੁੱਖ ਲਈ ਪਸ਼ੂਆ ਜਿੰਨਾ ਸਨੇਹ ਵੀ ਨਹੀਂ।

ਗੁਰੂ ਨਾਨਕ ਨੇ ਇੱਕੋ ਮਨੁੱਖੀ ਉਮਰ ਵਿਚ ਇਹ ਸਾਰਾ ਆਲ-ਜੰਜਾਲ ਝਾੜ ਸੁੱਟਿਆ ਤੇ ਆਪਣੀ ਜਨਮ-ਭੂਮੀ ਪੰਜਾਬ ਦਾ ਕਾਇਆ-ਕਲਪ ਕਰ ਦਿੱਤਾ ਸੀ। ਜਦੋਂ ਅਸੀਂ ਪੰਜਾਬੀਆਂ ਦਾ ਹੋਰ ਪ੍ਰਾਂਤਾਂ ਦੇ ਲੋਕਾਂ ਨਾਲ ਮੁਕਾਬਲਾ ਕਰਦੇ ਹਾਂ ਤਾਂ ਉਸ ਕਾਇਆ-ਕਲਪੀ ਦੇ ਖੰਡਰ-ਨਿਸ਼ਾਨ ਅਜੇ ਵੀ ਪੰਜਾਬੀ ਜੀਵਨ ਵਿਚ ਦਿੱਸਦੇ ਹਨ।

ਗੁਰੂ ਨਾਨਕ ਨੇ ਪ੍ਰਚਲਤ ਭਰਮਾਂ ਤੇ ਜ਼ਿੰਦਗੀ ਤੋਂ ਸੱਖਣੀਆਂ ਹੋ ਚੁਕੀਆਂ ਸਭ ਰਸਮਾਂ ਨੂੰ ਨਿੰਦਿਆ, ਛੰਡਿਆ, ਮਨੁੱਖ-ਧਰੋਹੀ ਰਾਜਨੀਤੀ ਦੀ ਨਿਰੀ ਟੀਕਾ-ਟਿਪਣੀ ਹੀ ਨਹੀਂ ਕੀਤੀ, ਸਗੋਂ ਨਿੱਡਰ ਹੋ ਕੇ ਉਹਨੂੰ ਕੋਸਿਆ। ਜੀਵਨ-ਬਾਧਕ ਹਰ ਧਾਰਮਕ ਵਿਸ਼ਵਾਸ ਉਤੇ ਦਲੀਲ ਦੀ ਰੋਸ਼ਨੀ ਪਾ ਕੇ ਮਨੁਖਾਂ ਦੀ ਸਮਝ ਨੂੰ ਸੁਧਾਰਿਆ; ਤੇ ਅੰਤ ਵਿਚ ਸਮੁੱਚੇ ਪਖੰਡਾਂ ਤੇ ਅੰਨ੍ਹੇ

ਵਿਸ਼ਵਾਸਾਂ ਦਾ ਖੰਡਣ ਕਰਦਿਆਂ ਆਪਣੀ ਲੰਮੀ ਉਮਰ ਦੀਆਂ ਘਾਲਣਾਵਾਂ ਤੇ ਉਦਾਸੀਆਂ ਦਾ ਸਿੱਟਾ ਇਹਨਾਂ ਸਰਲ ਸਾਦੇ ਸ਼ਬਦਾਂ ਵਿਚ ਕਢ ਕੇ ਜਨ-ਸਾਧਾਰਣ ਨੂੰ ਖੇੜਿਆਂ-ਭਰਿਆ ਹੌਸਲਾ ਦੁਆਇਆ :

**ਨਾਨਕ ਸਤਿਗੁਰੁ ਭੇਟੀਐ, ਪੂਰੀ ਹੋਵੇ ਜੁਗਤ,**
**ਹਸੰਦਿਆਂ, ਖੇਲੰਦਿਆਂ, ਪਹਿਨੰਦਿਆਂ ਵਿਚੇ ਹੋਵੇ ਮੁਕਤ ।**

ਤੇ ਜੀਵਨ ਦੀ ਉੱਤਮ ਜਾਚ ਦੱਸਦਿਆਂ ਉਨ੍ਹਾਂ ਤਿੰਨ ਕੁਦਰਤੀ ਤੇ ਹੋਣਹਾਰ ਸਿਫ਼ਾਰਸ਼ਾਂ ਕੀਤੀਆਂ :

**ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ ।**

ਇਹ ਉਨ੍ਹਾਂ ਦੀ ਸਿਖਿਆ ਦਾ ਤੱਤ ਸੀ, ਜਿਦ੍ਹੇ ਉਤੇ ਅਮਲ ਕਰਨ ਲਈ ਕਿਸੇ ਰਹੱਸਮਈ ਗੋਰਖ-ਧੰਦੇ ਦੀ ਲੋੜ ਨਹੀਂ ।

ਨਾਮ ਜਪਣ ਸੰਬੰਧੀ ਧਰਮ ਦੇ ਨਾਂ ਉਤੇ ਲੋਕਾਂ ਨੂੰ ਆਪਣੀ ਈਨ ਵਿਚ ਰਖਣ ਦੇ ਚਾਹਵਾਨਾਂ ਨੇ ਫੇਰ ਕਈ ਰਹੱਸ-ਜਾਲ ਗੁੰਦ ਲਏ; ਪਰ ਇਨਕਲਾਬੀ ਗੁਰੂ ਦੀ ਸਾਰੀ ਬਾਣੀ ਨਾਮ ਜਪਣ ਦਾ ਇਹੀ ਭਾਵ ਦੱਸਦੀ ਹੈ ਕਿ **"ਅੰਜਨ ਮਾਹਿ ਨਿਰੰਜਨ ਰਹੀਏ"** — ਅਰਥਾਤ ਨਿਰੰਜਨ ਹੀ ਘਟ ਘਟ ਵਿਚ ਸਮਾਇਆ ਹੈ, ਸਭ ਸ੍ਰਿਸ਼ਟੀ ਇੱਕੋ ਨਿਰੰਜਨ ਦਾ ਪਸਾਰਾ ਹੈ। ਉਹਦਾ ਸਿਮਰਨ ਮਨੁੱਖ ਨੂੰ ਸਾਰੀ ਕੁਦਰਤ ਨਾਲ ਇਕਮਿਕ ਰਖ ਸਕਦਾ ਹੈ, ਤੇ ਉਹਦਾ ਹਿਰਦਾ ਸਰਬ-ਸ਼ੁੱਧਤਾ ਤੇ ਸੁੱਚਤਾ ਨਾਲ ਜੁੜਿਆ ਰਹਿ ਸਕਦਾ ਹੈ। ਇਹ ਨਿਰਾ ਧਾਰਮਕ ਹੀ ਨਹੀਂ, ਸਾਇੰਸੀ ਤੇ ਮਨੋਵਿਗਿਆਨਕ ਸਿਧਾਂਤ ਹੈ : ਜਿਹੋ ਜਿਹਾ ਸਿਮਰੋਗੇ ਓਹੋ ਜਿਹਾ ਹੁੰਦੇ ਜਾਓਗੇ । ਚੰਗਿਆਈ, ਖ਼ੁਸ਼ਹਾਲੀ ਤੇ ਸੁੱਚਤਾ ਦਾ ਮੂਲ-ਸਾਧਨ ਸਿਮਰਨ ਹੈ ।

ਨਾਮ ਸਿਮਰਨ ਦਾ ਅਰਥ ਸਿਰਜਣਹਾਰ ਨੂੰ ਖ਼ੁਸ਼ ਰਖਣ ਲਈ ਉਹਦਾ ਜਾਪ ਕਰਨਾ ਨਹੀਂ — ਗੁਰੂ ਨਾਨਕ ਦੀ ਮਹਾਨ ਰਚਨਾ ਜਪੁਜੀ ਸਾਹਬ ਉਨ੍ਹਾਂ ਦੇ ਭਾਵ ਨੂੰ ਚੰਗੀ ਤਰ੍ਹਾਂ ਪ੍ਰਗਟ ਕਰਦੀ ਹੈ। ਗੁਰੂ ਜੀ ਦਾ ਰੱਬ ਵਡਿਆਇਆਂ ਵੱਡਾ ਨਹੀਂ ਹੁੰਦਾ, ਛੁਟਿਆਇਆਂ ਛੋਟਾ ਨਹੀਂ ਹੁੰਦਾ, ਹਿਰਖ ਸ਼ੋਕ ਤੋਂ ਰਹਿਤ ਹੈ। ਏਡੀ ਵਿਸ਼ਾਲ ਸਰਬੱਗਤਾ ਨੂੰ ਸਿਮਰਨ ਨਾਲ ਖ਼ੁਸ਼ ਕਰਨ ਦਾ ਖ਼ਿਆਲ ਸਿਰਫ਼ ਭੁਲੇਖਿਆਂ ਦਾ ਭੁਲੇਖਾ ਹੈ। ਗੁਰੂ ਸਾਹਬ ਇਹੀ ਦ੍ਰਿੜ੍ਹ ਕਰਾਂਦੇ ਹਨ

ਕਿ ਸ੍ਰਿਸ਼ਟੀ ਦੀ ਮੂਲ ਸਚਾਈ ਦਾ ਸਾਸ ਗਰਾਸ ਚਿੰਤਨ ਮਨੁੱਖ ਨੂੰ ਹਮੇਸ਼ਾਂ ਚੰਗੇ ਰਾਹ ਉਤੇ ਰਖੇਗਾ, ਕੁਦਰਤ ਦੀ ਏਕਤਾ ਨੂੰ ਪਛਾਣਦਾ ਹੋਇਆ ਮਨੁਖ, ਹਰ ਮਨੁੱਖ ਦਾ ਹੀ ਨਹੀਂ, ਹਰ ਜੀਵ ਦਾ ਆਦਰ ਕਰੇਗਾ, ਸਰਬ-ਸ਼ੁਭਚਿੰਤਕ ਤੇ ਸਹਾਇਕ ਬਣੇਗਾ।

ਰੱਬ ਕੋਈ ਅਜਿਹੀ ਖ਼ੁਸ਼ਾਮਦ-ਪਸੰਦ ਹਸਤੀ ਨਹੀਂ ਜੋ ਆਪਣੀ ਸਿਫ਼ਤ ਸੁਣ ਕੇ ਮਿਹਰਬਾਨ ਹੋ ਜਾਂਦੀ ਹੈ। ਗੁਰੂ ਸਾਹਬ ਦਾ ਨਾਮ ਸਿਮਰਨ ਤੋਂ ਭਾਵ ਸ੍ਰਿਸ਼ਟੀ ਦੇ ਹਰ ਪੱਤੇ, ਹਰ ਕਿਣਕੇ ਵਿਚ ਇੱਕੋ ਨਿਆਂਕਾਰੀ, ਸਰਬ-ਹਿਤੂ ਸਰਬ ਸ਼ਕਤੀਮਾਨ ਨੇਮ ਦਾ ਚਿੰਤਨ ਹੈ। ਸ਼ੁੱਧਤਾ ਤੇ ਸੁੱਚਤਾ, ਮਿਹਰ ਤੇ ਮੁਰੱਵਤ ਦਾ ਤਾਂਘੀ ਮਨੁੱਖ ਓੜਕ ਸਾਸ-ਗਰਾਸ ਸਿਮਰਨ ਦੀ ਅਵਸਥਾ ਵਿਚ ਪਹੁੰਚ ਜਾਂਦਾ — ਤੇ ਹਰ ਘੜੀ ਸੁਹਣਾ, ਸੁਖਾਵਾਂ ਤੇ ਸਹਾਇਕ ਬਣਦਾ ਜਾਂਦਾ ਹੈ। ਇਹ ਸਿਮਰਨ ਦੀ ਪ੍ਰੀਖਿਆ ਹੈ।

ਕਿਰਤ ਦੀ ਮਹਾਨਤਾ ਗੁਰੂ ਨਾਨਕ ਦੀ ਇਤਿਹਾਸਕ ਵਿਸ਼ੇਸ਼ਤਾ ਹੈ। ਕਿਰਤ ਨੂੰ ਵਡਿਆ ਕੇ ਉਨ੍ਹਾਂ ਨੇ ਊਚ-ਨੀਚ ਦੇ ਡੂੰਘੇ ਧੱਸੇ ਭਰਮ ਨੂੰ ਬਾਹਰ ਕਢਿਆ। ਕਿਰਤ ਦੇ ਅਮਲ ਉਤੇ ਜ਼ਿੰਦਗੀ ਦਾ ਸਾਰਾ ਵਿਕਾਸ ਨਿਰਭਰ ਹੈ। ਏਸ ਅਮਲ ਨੂੰ ਵਡਿਆ ਕੇ ਤਿਆਗ ਤੇ ਸਨਿਆਸ ਆਦਿ ਦੇ 'ਪੂਜ' ਪਰ ਜ਼ਿੰਦਗੀ ਨਾਲ ਬਿਪ੍ਰੀਤ ਵਿਚਾਰਾਂ ਦਾ ਭੜ ਘਟਾਇਆ।

ਵੰਡ-ਛਕਣ ਦਾ ਸਿਧਾਂਤ ਆਉਣ ਵਾਲੇ ਯੁੱਗ ਦਾ ਪੂਰਨਾ ਹੈ। ਵਿਕਾਸ ਕਰਦੀ ਮਨੁੱਖਾ ਜ਼ਿੰਦਗੀ ਏਡੀ ਗੁੰਝਲਦਾਰ ਹੋ ਜਾਏਗੀ ਕਿ ਸਾਂਝੀਵਾਲਤਾ ਦੇ ਸਿਧਾਂਤ ਦੇ ਛੁੱਟ ਇਹਦੇ ਕੋਲ ਅਗੇਰੇ ਵਿਗਸਣ ਲਈ ਕੋਈ ਰਾਹ ਨਹੀਂ ਰਹਿ ਜਾਏਗਾ। ਏਸ ਸਿਧਾਂਤ ਨੂੰ ਜੇ ਅਪਣਾਇਆ ਨਾ ਗਿਆ ਤਾਂ ਸਾਰੀ ਮਨੁੱਖਤਾ ਇੱਕ ਪਰਵਾਰ ਨਹੀਂ ਬਣ ਸਕੇਗੀ, ਤੇ ਧਰਤੀ ਦੀ ਦੌਲਤ ਸਾਰਿਆਂ ਵਿਚ ਵੰਡ ਕੇ ਵਰਤੀ ਨਹੀਂ ਜਾ ਸਕੇਗੀ। ਉਸ ਹਾਲਤ ਵਿਚ ਮੁਲਕ ਮੁਲਕ ਨਾਲ, ਕੌਮ ਕੌਮ ਨਾਲ, ਫ਼ਿਰਕਾ ਫ਼ਿਰਕੇ ਨਾਲ, ਰੰਗ ਰੰਗ ਨਾਲ ਭਿੜ ਕੇ ਤੇ ਆਪਣੇ ਮਾਰੂ ਬੰਬ ਵਰਤ ਕੇ ਆਤਮ-ਹੱਤਿਆ ਲਈ ਮਜਬੂਰ ਹੋ ਜਾਏਗਾ।

ਗੁਰੂ ਨਾਨਕ ਦੀ ਅਮੋਲ ਸਿਖਿਆ ਅੱਜ ਸਾਨੂੰ ਆਤਮ-ਹੱਤਿਆ ਤੋਂ ਬਚਣ ਲਈ ਪ੍ਰੇਰਦੀ ਹੈ; ਪਰ ਅਫ਼ਸੋਸ ਹੈ ਕਿ ਆਪਣੇ ਆਪ ਨੂੰ ਉਹਦੇ ਸਿਖ ਅਖਵਾਣ ਵਾਲਿਆਂ ਨੇ ਏਸ ਸੁਨਹਿਰੀ ਸਿਖਿਆ ਦਾ ਯੋਗ ਪਰਚਾਰ ਨਹੀਂ ਕੀਤਾ। ਸਗੋਂ ਜਿੰਨੇ ਅੰਨ੍ਹੇ ਵਿਸ਼ਵਾਸਾਂ ਦਾ ਗੁਰੂ ਨਾਨਕ ਨੇ ਖੰਡਣ ਕੀਤਾ ਸੀ ਉਹਨਾਂ

ਸਾਰਿਆਂ ਨੂੰ ਹੀ ਸਿਖੀ ਧਰਮ ਦਾ ਮੁਖ ਭਾਗ ਬਣਾ ਦਿੱਤਾ ਹੈ। ਪਿੰਡ ਪਿੰਡ, ਸ਼ਹਿਰ ਸ਼ਹਿਰ ਵਿਚ ਕੋਈ ਰੱਬ ਦਾ ਅਵਤਾਰ ਪੂਜਿਆ ਜਾਂਦਾ ਹੈ। ਮਸਿਆ ਪੁੰਨਿਆਂ ਉਤੇ ਅੰਨ੍ਹੀਆਂ ਭੀੜਾਂ ਲੱਗਦੀਆਂ, ਤੇ ਹਜ਼ਾਰਾਂ ਮਨੁੱਖ ਆਪਣਾ ਕੀਮਤੀ ਸਮਾਂ ਤੇ ਧਨ ਖ਼ਰਚ ਕਰ ਕੇ ਖ਼ਾਲੀ ਘਰ ਮੁੜਦੇ ਹਨ। ਵਖਾਲੇ ਦੇ ਪਾਠਾਂ ਦਾ ਰਿਵਾਜ ਵਧ ਰਿਹਾ ਹੈ। 'ਊਚ' ਤੇ 'ਨੀਚ' ਸ਼੍ਰੇਣੀਆਂ ਨੇ ਆਪੋ ਆਪਣੇ ਦਵਾਰੇ ਬਣਾ ਲਏ ਹਨ। ਜਿਸ ਇਸਤ੍ਰੀ ਨੂੰ ਮੰਨੇ ਪ੍ਰਮੰਨੇ ਭਗਤਾਂ ਨੇ ਹੱਦੋਂ ਵਧ ਨਿੰਦਿਆ, ਤੇ ਜਿਸ ਇਸਤ੍ਰੀ ਨੂੰ ਗੁਰੂ ਨਾਨਕ ਨੇ ਰਾਜਿਆਂ ਤੇ ਦੁਨੀਆ ਦੀ ਜਣਨੀ ਆਖ ਕੇ ਬਰਾਬਰੀ ਦਿਤੀ ਸੀ, ਉਹਨੂੰ ਕਾਨੂੰਨੀ ਬਰਾਬਰੀ ਮਿਲਣ ਉਤੇ ਬਹੁਤਾ ਸਿਖ ਹੀ ਰੋਸ ਕਰ ਰਹੇ ਹਨ।

ਸਿਖਾਂ ਦੇ ਧਾਰਮਕ ਅਸਥਾਨਾਂ ਦੀ ਡੇਢ ਕਰੋੜ ਤੋਂ ਉੱਪਰ ਰੁਪਈਏ ਸਾਲਾਨਾ ਆਮਦਨ ਹੈ। ਏਸ ਆਮਦਨ ਨੂੰ ਗੁਰੂ ਨਾਨਕ ਦੀ ਸਿਖਿਆ ਅਨੁਸਾਰ ਲੋਕਾਂ ਲਈ ਵਰਤਿਆਂ ਪੰਥ ਨੂੰ ਸ਼ਾਨਦਾਰ ਜ਼ਿੰਦਗੀ ਦਿੱਤੀ ਤੇ ਸਾਰੇ ਪੰਜਾਬ ਦੀ ਸੇਵਾ ਲਈ ਇੱਕ ਸੇਵਕ ਖ਼ਾਲਸਾ ਦਲ ਤਿਆਰ ਕੀਤਾ ਜਾ ਸਕਦਾ ਹੈ, ਸਿਖਾਂ ਨੂੰ ਪੰਜਾਬੀ ਸਭਿਅਤਾ ਦੇ ਰਾਣੇ ਬਣਾਇਆ ਜਾ ਸਕਦਾ ਹੈ। ਪਰ ਏਨਾ ਧਨ ਅਜੇ ਉਨ੍ਹਾਂ ਭਰਮਾਂ ਤੇ ਜ਼ਿੰਦਗੀ-ਬਾਧਕ ਰਸਮਾਂ ਨੂੰ ਪ੍ਰਚਲਤ ਰਖਣ ਉਤੇ ਹੀ ਖ਼ਰਚ ਕੀਤਾ ਜਾ ਰਿਹਾ ਹੈ।

ਗੁਰੂ ਨਾਨਕ ਨੇ ਆਖਿਆ ਸੀ ਕਿ ਸਭ ਗੱਲਾਂ ਸੱਚ ਤੋਂ ਉਰ੍ਹਾਂ ਹਨ — ਪਰ ਇੱਕ ਗੱਲ ਸੱਚ ਦੇ ਪਰ੍ਹਾਂ ਵੀ ਲੰਘ ਜਾਂਦੀ ਹੈ — ਉਹ ਹੈ **ਸੱਚੀ ਜੀਉਣੀ।** ਸੱਚੀ ਜੀਉਣੀ ਲਈ ਗੁਰੂ ਨਾਨਕ ਦੀ ਜੀਵਨ-ਜਾਚ ਸਰਬੁਤਮ ਹੈ:

**ਅੰਜਨ ਮਾਹਿ ਨਿਰੰਜਨ — ਤੇ ਨਾਮ ਜਪਣਾ, ਕਿਰਤ ਕਰਨੀ, ਵੰਡ ਛਕਣਾ।**



# ਕਰਨੀ ਕਾਅਬਾ

ਘਟ ਸੂਝ ਵਾਲੇ ਲੋਕ ਇਹ ਯਕੀਨ ਕਰਦੇ ਹਨ ਕਿ ਮਹਾਂਪੁਰਖ ਉਹ ਹੁੰਦਾ ਹੈ ਜਿਹੜਾ ਕਰਾਮਾਤਾਂ ਕਰ ਸਕੇ, ਤੇ ਆਪੋ ਆਪਣੇ ਮਹਾਂਪੁਰਖ ਬਾਰੇ ਉਹ ਕਈ ਤਰ੍ਹਾਂ ਦੀਆਂ ਕਹਾਣੀਆਂ ਘੜ ਲੈਂਦੇ ਹਨ : ਕਿਸੇ ਨੇ ਪਾਣੀ ਨੂੰ ਸ਼ਰਾਬ ਬਣਾ ਦਿੱਤਾ ਸੀ, ਕਿਸੇ ਨੇ ਮੋਇਆ ਜਿਵਾ ਦਿੱਤਾ ਸੀ, ਕਿਸੇ ਨੇ ਕੌੜਾ ਫਲ ਮਿੱਠਾ ਕਰ ਦਿੱਤਾ ਸੀ।

ਇਹੋ ਜਿਹੀਆਂ ਕਰਾਮਾਤਾਂ ਨੂੰ ਗੁਰੂ ਨਾਨਕ ਨੇ ਛਲ ਆਖਿਆ ਹੈ ਤੇ ਆਪਣੇ ਆਪ ਨੂੰ ਇਹਨਾਂ ਤੋਂ ਬਿਲਕੁਲ ਬੇ-ਵਾਸਤਾ ਦੱਸਿਆ ਹੈ। ਤਾਂ ਵੀ ਇਹ ਗੱਲ ਸੱਚੀ ਹੈ ਕਿ ਮਹਾਂਪੁਰਖ ਭਾਵੇਂ ਕਰਾਮਾਤਾਂ ਕਰਦੇ ਕੋਈ ਨਹੀਂ, ਪਰ ਉਹ ਆਪਣੇ ਆਪ ਵਿਚ ਉਸ ਸਮੇਂ ਦੀ ਜ਼ਿੰਦਗੀ ਦੀ ਇੱਕ ਕਰਾਮਾਤ ਹੁੰਦੇ ਹਨ। ਉਹਨਾਂ ਕਰਕੇ ਜ਼ਿੰਦਗੀ ਦੀ ਨੁਹਾਰ ਬਦਲ ਜਾਂਦੀ ਹੈ। ਉਹਨਾਂ ਤੋਂ ਪਹਿਲੋਂ ਤੇ ਪਿਛੋਂ ਦੀ ਜ਼ਿੰਦਗੀ ਵਿਚ ਜ਼ਿਮੀਂ ਅਸਮਾਨ ਜੇਡਾ ਫ਼ਰਕ ਜਾਪਣ ਲੱਗ ਪੈਂਦਾ ਹੈ। ਤੁਸੀਂ ਆਪਣੀਆਂ ਅੱਖਾਂ ਅਗੇ ਕਾਰਾਂ ਦੇ ਅੰਦਰ ਲਕੜਾਂ ਧੋ ਕੇ; ਕਪੜੇ ਲਾਹ ਕੇ ਰੋਟੀ ਪਕਾਣ ਤੇ ਸੌ ਮੰਤਰ ਟੂਣਿਆਂ ਬਾਅਦ ਰੋਟੀ ਖਾਣ ਵਾਲਾ ਪੁਰਾਤਨ ਹਿੰਦੂ ਲਿਆਓ, ਤੇ ਫੇਰ ਉਸ ਸਰਲ ਜਿਹੇ ਕਿਰਤੀ ਸਿਖ ਦਾ ਧਿਆਨ ਕਰੋ ਜਿਹੜਾ ਆਪਣੇ ਕੰਮ ਵਾਲੀ ਥਾਂ ਤੋਂ ਲਕੜੀ ਦੇ ਸਕੜੇ ਚੁਣ ਕੇ ਰੋਟੀ ਪਕਾ ਲੈਂਦਾ, ਤੇ ਹੱਥ ਧੋ ਕੇ ਆਪਣੇ ਸਾਥੀ ਨਾਲ ਖਾ ਲੈਂਦਾ ਹੈ — ਭਾਵੇਂ ਇਹ ਸਾਥੀ ਬਾਲੇ ਤੇ ਭਾਵੇਂ ਮਰਦਾਨੇ ਦੀ ਜ਼ਾਤ ਦਾ ਹੋਵੇ।

ਇਹ ਛੋਟਾ ਜਿੰਨਾ ਫ਼ਰਕ ਨਹੀਂ। ਏਸੇ ਫ਼ਰਕ ਨੇ ਪੰਜਾਬ ਦੇ ਕੀ

ਹਿੰਦੂਆਂ ਤੇ ਕੀ ਮੁਸਲਮਾਨਾਂ ਨੂੰ ਸਾਰੇ ਹਿੰਦੁਸਤਾਨ ਨਾਲੋਂ ਅਨੋਖਾ ਤੇ ਤਕੜਾ ਬਣਾ ਦਿੱਤਾ ਸੀ। ਪੰਜਾਬੀਆਂ ਦੀ ਖੁੱਲ੍ਹ-ਡੁਲ੍ਹਤਾ, ਸੁਭਾ ਤੇ ਅੰਗਾਂ ਦਾ ਮੋਕਲਾ-ਪਣ, ਸਖ਼ਾਵਤ ਤੇ ਸਾਦਗੀ ਗੁਰੂ ਨਾਨਕ ਦੀ ਛਾਪ ਹੈ।

ਗੁਰੂ ਨਾਨਕ ਤੋਂ ਪਹਿਲਾਂ ਪੰਜਾਬ ਮੁਲਕ ਦੇ ਬਾਕੀ ਸੂਬਿਆਂ ਨਾਲੋਂ ਵੀ ਵਧੇਰੇ ਕਮਜ਼ੋਰ, ਵਧੇਰੇ ਵਹਿਮੀ ਤੇ ਵਧੇਰੇ ਬੇ-ਉਮੈਦ ਜਿਹਾ ਹੋ ਚੁੱਕਿਆ ਸੀ, ਉਸ ਦਾ ਕਾਰਨ ਇਹ ਸੀ ਕਿ ਪੰਜਾਬ ਮੁਲਕ ਦੀ ਡਿਉੜੀ ਹੈ। ਏਸੇ ਰਾਹੀਂ ਲੰਘ ਕੇ ਹਮਲਾਆਵਰ ਅਗਾਂਹ ਜਾਂਦੇ ਰਹੇ, ਪੰਜਾਬ ਕਈ ਵਾਰ ਉਜੜਿਆ। ਇੱਕ ਹਮਲੇ ਬਾਅਦ ਲੋਕ ਜ਼ਰਾ ਕੁ ਸੰਭਲਦੇ ਸਨ ਕਿ ਦੂਜਾ ਹਮਲਾ ਹੋ ਜਾਂਦਾ।

ਹਾਰੇ ਹੋਏ ਖੁਆਰ ਲੋਕਾਂ ਵਿਚ ਜੋ ਬੁਰਾਈਆਂ ਪੈਦਾ ਹੋ ਸਕਦੀਆਂ ਹਨ, ਉਹ ਪੰਜਾਬ ਵਿਚ ਪੈਦਾ ਹੋ ਗਈਆਂ ਸਨ। ਗੁਰੂ ਨਾਨਕ ਨੇ ਏਸ ਹਾਲਤ ਬਾਰੇ ਲਿਖਿਆ ਸੀ ਕਿ ਰਾਜ ਕਸਾਈਆਂ ਦਾ, ਤੇ ਧਰਮ ਪਰ ਲਾ ਕੇ ਉਡ ਗਿਆ ਹੈ।

ਏਸੇ ਸੋਗੀ ਹਾਲਤ ਤੋਂ ਨਿਰਾਸ ਹੋ ਕੇ ਲੋਕ ਅਗਲੀ ਦੁਨੀਆ ਦੀ ਆਸ ਉਤੇ ਏਸ ਦੁਨੀਆ ਨੂੰ ਮਾਇਆ ਆਖਣ ਲੱਗ ਪਏ ਸਨ। ਡਾਢਿਆਂ ਨੇ ਆਪਣੀ ਤਸੱਲੀ ਲਈ ਊਚ-ਨੀਚ ਦਾ ਮਸਲ੍ਹਾ ਘੜ ਲਿਆ, ਤੇ ਅੰਨ੍ਹਿਆਂ ਵਿਚ ਕਾਣਿਆਂ ਨੇ ਰਾਜੇ ਬਣਨ ਦਾ ਧੋਖਾ ਆਪਣੇ ਆਪ ਨੂੰ ਦਿੱਤਾ। ਇਸਤ੍ਰੀ ਨੂੰ ਸ਼ੂਦਰ ਆਖ ਕੇ ਉਹਦੇ ਉਤੇ ਹਕੂਮਤ ਕੀਤੀ, ਰਾਜਿਆਂ ਨੂੰ ਰੱਬ ਦਾ ਰੂਪ ਮੰਨ ਕੇ ਗ਼ੁਲਾਮੀ ਕੀਤੀ। ਪੂਜਾ ਪਾਠ, ਕਰਮ-ਕਾਂਡ ਦੇ ਭਰਮ ਪਾ ਕੇ ਚਤਰਾਂ ਨੇ ਸਿੱਧਿਆਂ ਨੂੰ ਠੱਗਿਆ, ਕਿਰਤੀਆਂ ਕਾਮਿਆਂ ਨੂੰ ਸ਼ੂਦਰ ਹੋਣ ਦਾ ਭੁਲੇਖਾ ਪਾ ਕੇ ਵਿਹਲਿਆਂ ਨੇ ਉਹਨਾਂ ਨੂੰ ਆਪਣਾ ਕਮੀਣ ਬਣਾ ਲਿਆ। ਨਦੀਆਂ, ਪਹਾੜੀਆਂ ਵਿਚ ਤੀਰਥਾਂ ਦੀ ਮਹੱਤਤਾ ਦੱਸ ਕੇ ਸਰਲ ਲੋਕਾਂ ਨੂੰ ਘਰਾਂ ਤੋਂ ਭਟਕਾਇਆ। ਕੋਈ ਟਾਵਾਂ ਮਲਿਕ ਭਾਗੋ ਹਜ਼ਾਰਾਂ ਭਾਈ ਲਾਲੋਆਂ ਉਤੇ ਭਾਰੂ ਹੋ ਗਿਆ।

ਪੰਜਾਬ ਦੀ ਸਮੁੱਚੀ ਜ਼ਿੰਦਗੀ ਖੜੋਤੇ ਪਾਣੀਆਂ ਵਾਂਗ ਬਾਸੀ ਤੇ ਬੇ-ਹਰਕਤ ਹੋ ਗਈ ਸੀ। ਗੁਰੂ ਨਾਨਕ ਨੇ ਇਹਨੂੰ ਰੋਕਾਂ ਅਟਕਾਂ ਤੋਂ ਉਛਾਲਿਆ। ਮੁੜ ਇਹਦੇ ਵਿਚ ਲਹਿਰਾਂ ਆਂਦੀਆਂ, ਇਹਨਾਂ ਨੂੰ ਨਚਾਇਆ, ਇਹਦੇ ਵਿਚ ਸੰਗੀਤ ਲਿਆਂਦਾ।

ਨਿਸਫਲ ਜ਼ਿੰਦਗੀ, ਘਰੋਗੀ ਜੀਵਨ ਛਡ ਕੇ ਬਾਨ-ਪ੍ਰਸਥੀ ਵਿਚ ਤਸੱਲੀ-ਆਂ ਢੂੰਡ ਰਹੀ ਸੀ। ਹੱਸਣਾ ਤੇ ਖ਼ੁਸ਼ ਰਹਿਣਾ ਪਾਪ ਸਮਝਿਆ ਜਾਣ ਲੱਗ ਪਿਆ

ਸੀ। ਹਰ ਕੋਈ ਏਸ ਜੀਵਨ ਤੋਂ ਮੁਕਤ ਹੋਣ ਦੀਆਂ ਕੋਸ਼ਸ਼ਾਂ ਨੂੰ ਆਪਣਾ ਜੀਵਨ-ਮਨੋਰਥ ਸਮਝ ਰਿਹਾ ਸੀ। ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਗ਼ਲਤ ਕਦਰਾਂ ਹੇਠ ਸਾਧਾਰਣ ਜੀਵਨ ਬੱਧਾ ਰੁੱਧਾ ਅੱਡੀਆਂ ਗੋਡੇ ਰਗੜ ਰਿਹਾ ਸੀ।

ਗੁਰੂ ਨਾਨਕ ਨੇ ਇੱਕ ਆਦਮੀ ਦੀ ਉਮਰ ਵਿਚ ਪੰਜਾਬ ਦੀ ਸਾਰੀ ਨੁਹਾਰ ਹੀ ਬਦਲ ਦਿੱਤੀ। ਜ਼ਾਤ-ਪਾਤ ਦਾ ਭੁਲੇਖਾ ਕੱਢ ਕੇ ਉਨ੍ਹਾਂ ਕਰਮਾਂ ਤੇ ਨਿਬੇੜੇ ਦਾ ਯਕੀਨ ਦ੍ਰਿੜ੍ਹ ਕਰਾ ਦਿੱਤਾ ਤੇ ਹਸੰਦਿਆਂ, ਖੇਲੰਦਿਆਂ ਮੁਕਤੀ ਪਾ ਸਕਣ ਦਾ ਭਰੋਸਾ ਦੁਆਇਆ।

ਗੁਰੂ ਨਾਨਕ ਉਹਨਾਂ ਟਾਵੇਂ ਮਹਾਂਪੁਰਖਾਂ ਵਿਚੋਂ ਹਨ ਜਿਹੜੇ ਕਿਸੇ ਮਜ਼੍ਹਬ ਦੇ ਨਹੀਂ ਹੁੰਦੇ। ਉਨ੍ਹਾਂ ਨੇ ਬਾਰ ਬਾਰ ਆਖਿਆ ਕਿ 'ਨਾ ਹਿੰਦੂ, ਨਾ ਮੁਸਲਮਾਨ, ਉਹ ਨਿਰੇ ਇਨਸਾਨ ਹਨ'। ਇਹ ਕਹਿਣਾ ਉਸ ਸਮੇਂ ਦੀ ਬੜੀ ਦਲੇਰ ਆਵਾਜ਼ ਸੀ।

ਗੁਰੂ ਨਾਨਕ ਸਾਰੇ ਦੇਸ ਵਿਚ ਫਿਰੇ, ਭਰਮਾਂ ਦੇ ਕਿਲ੍ਹੇ ਉਨ੍ਹਾਂ ਛੇਕੇ, ਯੋਗੀਆਂ ਨਾਲ ਬਹਿਸਾਂ ਕੀਤੀਆਂ ਤੇ ਜ਼ਿੰਦਗੀ ਨੂੰ ਵਹਿਮਾਂ ਦੀਆਂ ਜ਼ੰਜੀਰਾਂ ਵਿਚੋਂ ਸੁਤੰਤਰ ਕੀਤਾ।

ਉਨ੍ਹਾਂ ਬੜੇ ਜ਼ੋਰ ਨਾਲ ਆਖਿਆ ਕਿ ਸਾਰੇ ਇਨਸਾਨ ਇਕ ਨੂਰ ਤੋਂ ਉਪਜੇ ਹਨ, ਕੋਈ ਇਕ ਮਜ਼੍ਹਬ ਵਿਚ ਜੰਮਣ ਕਰਕੇ ਚੰਗਾ ਨਹੀਂ, ਕੋਈ ਦੂਜੇ ਧਰਮ ਵਿਚ ਜੰਮਣ ਕਰਕੇ ਮੰਦਾ ਨਹੀਂ। ਉਨ੍ਹਾਂ ਇਸਤ੍ਰੀ ਨੂੰ ਆਦਮੀ ਨਾਲ ਬਰਾਬਰੀ ਦਿੱਤੀ। ਉਨ੍ਹਾਂ ਬੁਤ-ਪ੍ਰਸਤੀ ਦੇ ਵਹਿਮ ਵਿਚੋਂ ਕਢ ਕੇ ਲੋਕਾਂ ਨੂੰ ਇੱਕੋ ਸਚਾਈ ਦਾ ਉਪਾਸ਼ਕ ਬਣਾਇਆ ਤੇ ਏਸ ਸਚਾਈ ਦੇ ਦਰ ਉਤੇ ਲਖਾਂ ਬਿਸ਼ਨ ਮਹੇਸ਼ਾਂ ਨੂੰ ਭਟਕਦੇ ਦਸ ਕੇ ਪ੍ਰੋਹਤਾਚਾਰੀ ਦਾ ਸਾਰਾ ਤਾਣਾ-ਬਾਣਾ ਉਧੇੜ ਦਿਤਾ। ਉਨ੍ਹਾਂ ਦਾ ਜੀਵਨ ਗ਼ਲਤ ਮਜ਼੍ਹਬ ਤੇ ਗ਼ਲਤ ਭਾਈਚਾਰੇ ਦੇ ਖ਼ਿਲਾਫ਼ ਇਕ ਸਫਲ ਬਗ਼ਾਵਤ ਸੀ।

ਗੁਰੂ ਨਾਨਕ ਸਿਰਫ਼ ਯੋਗੀਆਂ ਮੁਨੀਆਂ ਨਾਲ ਬਹਿਸਾਂ ਹੀ ਨਹੀਂ ਕਰਦੇ ਰਹੇ, ਉਹ ਖੇਤਾਂ ਵਿਚ ਕਾਮਿਆਂ ਕੋਲ ਵੀ ਗਏ, ਤੇ ਉਨ੍ਹਾਂ ਦੀ ਆਤਮਾ ਉਤੋਂ ਉਨ੍ਹਾਂ ਨੇ ਕਈ ਬੇ-ਲੋੜੇ ਭਾਰ ਲਾਹੇ। ਉਹਨਾਂ ਨੂੰ ਆਖਿਆ ਕਿ ਉਹਨਾਂ ਦਾ ਰਾਹ ਬੜਾ ਸਿੱਧਾ ਤੇ ਠੀਕ ਹੈ। ਜਿਹੜਾ ਕਾਰ ਕਰਦਾ ਤੇ ਸਾਥੀਆਂ ਦੀ ਸਹਾਇਤਾ ਕਰਦਾ ਹੈ, ਉਹ ਬੇ-ਫਿਕਰ ਹੋ ਜਾਏ, ਉਸ ਨੇ ਸੱਚਾ ਰਾਹ ਪਛਾਣ ਲਿਆ ਹੈ। ਹਲ ਵਾਹਣ ਵਾਲੇ ਕਿਸਾਨ ਦੀ ਪਿੱਠ ਥਾਪੜ ਕੇ ਉਨ੍ਹਾਂ ਆਖਿਆ,

"ਇਸ ਹੱਲ ਨਾਲ ਤੂੰ ਧਰਤੀ ਵਿਚ ਲਕੀਰਾਂ ਨਹੀਂ ਕਢ ਰਿਹਾ, ਤੂੰ ਵੇਦ ਕੁਰਾਨ ਲਿਖ ਰਿਹਾ ਹੈਂ। ਤੇਰੇ ਬੈਲ ਕਿਸੇ ਸ਼ੇਰ ਨਾਲੋਂ ਘਟ ਨਹੀਂ!"

## "ਕਰਨੀ ਕਾਬਾ, ਸਚ ਪੀਰ, ਕਲਮਾ ਕਰਮ ਨਿਵਾਜ"

ਕਾਮੇ ਨੂੰ ਉਨ੍ਹਾਂ ਹੌਂਸਲਾ ਦਿੱਤਾ ਕਿ ਤੈਨੂੰ ਕਲਮਾ ਪੜ੍ਹਣ ਜਾਂ ਪੀਰ ਢੂੰਡਣ ਜਾਂ ਕਾਬੇ ਜਾਣ ਦੀ ਲੋੜ ਨਹੀਂ, ਤੇਰਾ ਕੰਮ ਕਾਬਾ ਹੈ, ਤੇਰੀ ਸਚਾਈ ਤੇਰਾ ਪੀਰ ਹੈ, ਤੇ ਤੇਰੇ ਦਿਲ ਦੀ ਮਿਹਰਬਾਨੀ ਤੇਰਾ ਕਲਮਾ ਹੈ।

ਗੁਰੂ ਨਾਨਕ ਨੇ ਕੰਮ ਨੂੰ ਜ਼ਿੰਦਗੀ ਦੀ ਵਡਿਤਣ ਦੇ ਕੇ ਪੰਜ ਸੌ ਵਰ੍ਹੇ ਬਾਅਦ ਆਉਣ ਵਾਲੇ ਯੁੱਗ ਦੀ ਪੇਸ਼ੀਨਗੋਈ ਕੀਤੀ ਸੀ। ਅੱਜ ਦੁਨੀਆ ਉਤੇ ਮੰਨਿਆ ਜਾ ਰਿਹਾ ਹੈ ਕਿ ਜ਼ਿੰਦਗੀ ਕਾਮਿਆਂ ਦੇ ਯੁੱਗ ਦੀਆਂ ਦਲ੍ਹੀਜ਼ਾਂ ਉਤੇ ਆ ਪਹੁੰਚੀ ਹੈ। ਬਾਦਸ਼ਾਹੀਆਂ ਤੇ ਸਲਤਨਤਾਂ ਮੁਕਣ ਵਾਲੀਆਂ ਹਨ। ਹਲਾਂ ਦੇ ਮਾਲਕਾਂ ਦਾ ਰਾਜ ਆਉਣ ਵਾਲਾ ਹੈ। ਏਸ ਰਾਜ ਵਿਚ ਏਨਾ ਅਨਾਜ ਪੈਦਾ ਹੋਵੇਗਾ ਕਿ ਕੋਈ ਜੀਅ ਭੁਖਾ ਨਹੀਂ ਰਹੇਗਾ। ਏਸ ਰਾਜ ਵਿਚ ਏਨਾ ਕਪੜਾ ਪੈਦਾ ਹੋਵੇਗਾ ਕਿ ਕੋਈ ਜੀਅ ਨੰਗਾ ਨਹੀਂ ਰਹੇਗਾ। ਏਸ ਰਾਜ ਵਿਚ ਏਨਾ ਪਿਆਰ ਤੇ ਸਾਂਝੀਵਾਲਤਾ ਹੋਣਗੇ ਕਿ ਧਰਤੀ ਦੇ ਕਿਸੇ ਹਿੱਸੇ ਉਤੇ ਇਨਸਾਨ ਇਨਸਾਨ ਦਾ ਦੁਸ਼ਮਣ ਨਹੀਂ ਬਣੇਗਾ। ਏਸ ਰਾਜ ਵਿਚ ਕੌਮਾਂ ਤੇ ਮੁਲਕਾਂ ਦੇ ਹੱਦ ਬੰਨੇ ਇਕੋ ਮਨੁੱਖੀ ਬਾਦਸ਼ਾਹਤ ਵਿਚ ਮੁੱਕ ਜਾਣਗੇ।

ਫੇਰ ਨਾ ਹਿੰਦੂ ਮੁਸਲਮਾਨਾਂ ਨਾਲ ਲੜਨਗੇ, ਨਾ ਯੂਰਪੀਨ ਏਸ਼ੀਆ-ਈਆਂ ਨਾਲ, ਨਾ ਅਮ੍ਰੀਕਨ ਰੂਸੀਆਂ ਨਾਲ, ਨਾ ਪਾਕਿਸਤਾਨੀ ਭਾਰਤੀਆਂ ਨਾਲ। ਫੇਰ ਹਿੰਦੂ ਸਿੱਖਾਂ ਵਿਚ ਕੋਈ ਨਿਖੇੜਾ ਨਹੀਂ ਪਾ ਸਕੇਗਾ। ਫੇਰ ਗੁਰਬਾਣੀ ਦੇ ਇਹ ਸੁਨਹਿਰੀ ਵਾਕ ਜ਼ਿੰਦਗੀ ਦੀ ਸਰਬ ਵਿਆਪਕ ਸਚਾਈ ਮੰਨੇ ਜਾਣਗੇ :

**"ਅਵਲ ਅਲਹ ਨੂਰ ਉਪਾਇਆ**
**ਕੁਦਰਤ ਦੇ ਸਭ ਬੰਦੇ**
**ਏਕ ਨੂਰ ਤੇ ਸਭ ਜਗ ਉਪਜਿਆ**
**ਕੌਣ ਭਲੇ ਕੌਣ ਮੰਦੇ।"**



# ਗੁਰੂ ਸਾਹਿਬ ਦਾ ਸੰਦੇਸ਼ ਤੇ ਨਾਟਕ

ਦਿਲ ਦੇ ਸਾਰੇ ਅਦਬ ਨਾਲ ਸਿਖ ਸੰਗਤਾਂ ਨੂੰ ਇੱਕ ਸੁਝਾਓ ਦੇਣ ਲਈ ਮੈਂ ਗੁਰੂ ਸਾਹਬ ਦੀ ਇਕ ਚਰਿਤਰਕ ਘਟਨਾ ਦਾ ਨਾਟਕੀ ਚਿੱਤਰ ਏਸ ਪੁਸਤਕ ਦਾ ਭਾਗ ਬਣਾ ਰਿਹਾ ਹਾਂ।

ਗੁਰੂ ਸਾਹਬ ਲਈ ਨਿਰੀ ਮੇਰੀ ਸ਼ਰਧਾ ਹੀ ਬੇਅੰਤ ਨਹੀਂ, ਉਨ੍ਹਾਂ ਦੀ ਸਿਖਿਆ ਰਾਹੀਂ ਸਾਰੀ ਦੁਨੀਆ ਦੀ ਭਲਾਈ ਲਈ ਵੀ ਮੇਰੀਆਂ ਆਸਾਂ ਬੇਅੰਤ ਹਨ, ਤੇ ਸਿਖ ਸੰਗਤਾਂ ਦੇ ਸੂਝਵਾਨ ਸੰਸਕਾਰਾਂ ਲਈ ਮੇਰਾ ਸਤਿਕਾਰ ਵੀ ਬੇਅੰਤ ਹੈ; ਪਰ ਗੁਰੂ ਸਾਹਬ ਦੀ ਦਲੇਰ-ਖ਼ਿਆਲੀ ਦਾ ਅਸਰ ਵੀ ਮੇਰੇ ਉਤੇ ਘਟ ਨਹੀਂ। ਉਨ੍ਹਾਂ ਦੇ ਸਮੇਂ ਕੀ ਕੁਝ ਨਹੀਂ ਸੀ ਜਿਹੜਾ ਪੱਥਰ ਉਤੇ ਉਹ ਲਕੀਰ ਸੀ, ਜਿਹੜੀ ਗੁਰੂ ਸਾਹਬ ਨੂੰ ਬੇ-ਅਰਥ ਜਾਪੀ, ਤੇ ਉਨ੍ਹਾਂ ਮੇਸ ਨਾ ਸੁੱਟੀ ?

ਕਈ ਦੇਸਾਂ ਵਿਚ ਫਿਰਨ ਦਾ ਸੁਭਾਗ ਮੈਨੂੰ ਮਿਲਿਆ ਹੈ। ਕਈ ਧਰਮਾਂ ਦੇ ਪਰਚਾਰ-ਢੰਗਾਂ ਦਾ ਮੈਂ ਮੁਤਾਲਿਆ ਕੀਤਾ ਹੈ। ਤਿੰਨ ਵੱਡੇ ਧਰਮਾਂ ਦਾ ਦੁਨੀਆ ਵਿਚ ਬੜਾ ਫੈਲਾਅ ਹੈ : ਬੁੱਧ, ਈਸਾਈ ਤੇ ਹਿੰਦੂ। ਇਹਨਾਂ ਤਿੰਨਾਂ ਦੇ ਨਿਰਮਾਤਾਵਾਂ ਬਾਰੇ ਨਾਟਕ ਮੈਂ ਬੜੀ ਸ਼ਰਧਾ ਨਾਲ ਸਫਲ ਹੁੰਦੇ ਵੇਖੇ ਹਨ। ਯਸੂ ਮਸੀਹ ਬਾਰੇ ਇਕ ਨਾਟਕ ਦਾ ਦਰਸ਼ਕਾਂ ਉਤੇ ਪ੍ਰਭਾਵ ਅਕੱਥ ਸੀ। ਰੰਗ ਮੰਚ ਉਤੇ ਪੇਸ਼ ਕੀਤਾ ਇਹ ਨਾਟਕ, ਤੇ ਏਸ ਨਾਟਕ ਦੀ ਫ਼ਿਲਮ ਨੇ ਕਈ ਧਰਮ ਤੋਂ ਬੇ-ਮੁਖ ਹੁੰਦੇ ਜਾਂਦੇ ਈਸਾਈਆਂ ਨੂੰ ਦਰਦਾਂ ਭਰੇ ਯਸੂ ਵਲ ਮੋੜ ਲਿਆਂਦਾ ਸੀ; ਏਸੇ ਤਰ੍ਹਾਂ ਭਗਵਾਨ ਬੁਧ ਤੇ ਭਗਵਾਨ ਰਾਮ ਬਾਰੇ ਨਾਟਕਾਂ ਤੇ

ਫ਼ਿਲਮਾਂ ਦਾ ਪ੍ਰਭਾਵ ਮੈਂ ਵੇਖਿਆ ਹੈ।

ਇਹ ਤਿੰਨੋ ਭਗਵਾਨ — ਰਾਮ, ਬੁਧ ਤੇ ਯਸੂ — ਦੁਨੀਆ ਉਤੇ ਕਿਸੇ ਇਕ ਕੌਮ ਜਾਂ ਜਮਾਤ ਦੇ ਖ਼ਾਸ ਆਪਣੇ ਨਹੀਂ ਰਹਿ ਗਏ। ਇਹ ਕਰੋੜਾਂ ਲੋਕਾਂ ਦੇ ਹੋ ਗਏ ਹਨ; ਤੇ ਕਿਸੇ ਦਾ ਕੋਈ ਵਿਸ਼ੇਸ਼ ਹੱਕ ਨਹੀਂ ਮੰਨਿਆਂ ਜਾ ਸਕਦਾ ਕਿ ਉਹ ਇਹਨਾਂ ਸੰਬੰਧੀ ਆਪਣੇ ਦ੍ਰਿਸ਼ਟੀਕੋਣ ਨੂੰ ਸਾਰਿਆਂ ਲਈ ਅਵੱਸ਼ ਕਰਾਰ ਦੇਵੇ।

ਸਿਖ ਸੰਗਤਾਂ ਨੇ ਅਜੇ ਤਕ ਮਹਾਰਾਜਾ ਰਣਜੀਤ ਸਿੰਘ ਬਾਰੇ ਫ਼ਿਲਮ ਬਣਨੀ ਵੀ ਪਰਵਾਨ ਨਹੀਂ ਕੀਤੀ। ਨਤੀਜਾ ਇਹ ਹੈ ਕਿ ਸਿਖਾਂ ਦਾ ਇੱਕੋ ਇੱਕ ਜਾਣੇ-ਜਾਣ-ਜੋਗ ਮਹਾਰਾਜਾ ਦੁਨੀਆ ਵਿਚ ਜਾਣਿਆ ਨਹੀਂ ਗਿਆ। ਜੇ ਰਣਜੀਤ ਸਿੰਘ ਦੇ ਰਾਜਸੀ ਤੇ ਮਨੁਖੀ ਚਰਿਤਰ, ਤੇ ਉਸ ਸਮੇਂ ਵਿਚ ਉਹਦੇ ਰਾਜ ਦੀ ਧਰਮ-ਨਿਰਪਖਤਾ ਦੁਨੀਆ ਵਿਚ ਫ਼ਿਲਮਾਏ ਜਾ ਸਕਣ, ਤਾਂ ਅੰਤਰ-ਰਾਸ਼ਟਰੀ ਮੁਲ-ਅੰਕਣ ਵਿਚ ਸਿਖਾਂ ਦੀ ਕਦਰ ਹੁਣ ਨਾਲੋਂ ਕਿਤੇ ਵਧ ਜਾਏ। ਸਿਖਾਂ ਵਿਚ ਗੁਰੂ ਨਾਨਕ ਨੇ ਇੱਕ ਅਨੋਖੀ ਰੂਹ ਫੂਕੀ ਸੀ, ਤੇ ਉਹ ਰੂਹ ਅੱਜ ਵੀ ਸਿਖਾਂ ਵਿਚ ਪ੍ਰਬਲ ਹੈ — ਜਿਸ ਮੈਦਾਨ ਵਿਚ ਵੀ ਸਿਖ ਚੜ੍ਹਦਾ ਹੈ, ਉਹਦੇ ਵਿਚ ਉਹ ਝਬਦੇ ਹੀ ਕੋਈ ਵਿਸ਼ੇਸ਼ ਥਾਂ ਪ੍ਰਾਪਤ ਕਰ ਲੈਂਦਾ ਹੈ, — ਪਰ ਫੇਰ ਵੀ ਸਿਖ, ਕੌਮੀ ਤੌਰ ਉਤੇ ਆਪਣਾ ਹੱਕੀ ਨਾਮਣਾ ਨਹੀਂ ਲੈ ਸਕੇ। ਉਹਦਾ ਇੱਕ ਕਾਰਨ ਇਹ ਵੀ ਹੈ ਕਿ ਇਹ ਯੁੱਗ ਪਰਚਾਰ ਤੇ ਪਰਸਾਰ ਦਾ ਹੈ। ਯੋਗ ਤੋਂ ਯੋਗ ਮਨੁੱਖ, ਕੌਮ ਜਾਂ ਸਾਹਿਤ, ਸਹੀ ਪਰਸਾਰ ਤੋਂ ਬਿਨਾਂ ਆਪਣਾ ਮਨੋਰਥ ਸੰਪੂਰਨ ਨਹੀਂ ਕਰ ਸਕਦੇ।

ਅੰਜੀਲ ਦੀ ਮੁਤਬਰਕਤਾ ਬਾਰੇ ਜਦੋਂ ਤਕ ਈਸਾਈ ਜਨਤਾ ਸਾਡੇ ਵਰਗੇ ਹੀ ਸੀਮਤ ਖ਼ਿਆਲ ਰਖਦੀ ਰਹੀ, ਓਦੋਂ ਤਕ ਅੰਜੀਲ ਦਾ ਪਰਚਾਰ ਵੀ ਸੀਮਤ ਰਿਹਾ; ਪਰ ਇੱਕ ਦਲੇਰ ਈਸਾਈ ਨੇ, ਬਾਵਜੂਦ ਕਟੱੜ ਮੁਖ਼ਾਲ-ਫ਼ਤ ਦੇ, ਵਾਰ ਵਾਰ ਇਹ ਆਖਿਆ, "ਜਦ ਤਕ ਅੰਜੀਲ ਦੇ ਵਰਕੇ ਸੜਕਾਂ ਉਤੇ ਰੁਲਣ ਨਹੀਂ ਲਗ ਜਾਂਦੇ, ਓਦੋਂ ਤਕ ਅੰਜੀਲ ਸਿਰਫ਼ ਕੱਟੜ-ਪੰਥੀਆਂ ਦੇ ਘਰਾਂ ਵਿਚ ਹੀ ਠੱਪੀ ਰਹੇਗੀ। ਜੇ ਚਾਹੁੰਦੇ ਹੋ ਕਿ ਇਹਦੇ ਉਪਦੇਸ਼ ਜਣੇ ਖਣੇ ਕੋਲ ਪਹੁੰਚਣ, ਤਾਂ ਅੰਜੀਲ ਦੀਆਂ ਤੁੱਕਾਂ ਨੂੰ ਸੜਕਾਂ ਉਤੇ ਲਿਖਣੋਂ ਵੀ ਸੰਕੋਚ ਨਾ ਕਰੋ। ਠੀਕ, ਕਈ ਪੈਰਾਂ ਹੇਠ ਵੀ ਇਹ ਆ ਜਾਣਗੀਆਂ, ਪਰ ਕਈ ਅੱਖਾਂ ਵਿਚ ਸਮਾਈਆਂ ਉਹ ਕਈਆਂ ਦਾ ਕਲਿਆਣ

ਵੀ ਕਰਨਗੀਆਂ ।

ਗੁਰੂ ਨਾਨਕ ਦੇ ਧਰਮ ਵਿਚ ਨਾ ਅੰਧ-ਵਿਸ਼ਵਾਸ ਦੀ ਮੰਗ ਹੈ, ਨਾ ਕੁਝ ਛੱਡਣ ਦੀ, ਤੇ ਨਾ ਕੁਝ ਉਚੇਚਾ ਧਾਰਨ ਦੀ । ਹਰ ਕੋਈ ਆਪਣਾ ਆਪ ਸੁਤੰਤਰ ਰਖਦਿਆਂ ਗੁਰੂ ਨਾਨਕ ਦੀ ਹਰ ਸਮੇਂ ਲਈ ਸਾਇੰਸੀ ਤੇ ਕੁਦਰਤੀ ਸਿਖਿਆ ਤੋਂ ਲਾਭ ਉਠਾ ਸਕਦਾ ਹੈ। ਸਿਖਿਆ ਵਿਚ ਕੋਈ ਦੈਵੀਅਤਾ ਨਹੀਂ, ਨਰੋਈ ਅਗਾਂਹ ਵਧਦੀ ਮਨੁੱਖਤਾ ਹੈ। ਦੈਵੀਅਤਾ ਨੂੰ ਨਿਰਾਦਰ ਤੋਂ ਬਚਾਣ ਲਈ ਉਚੇਚ ਲੋੜੀਂਦਾ ਹੁੰਦਾ ਹੈ; ਦੇਵਤਿਆਂ ਲਈ ਉੱਚੇ ਸਿੰਘਾਸਨ ਵੀ ਰਚਣੇ ਪੈਂਦੇ ਹਨ; ਪਰ ਗੁਰੂ ਨਾਨਕ ਨੂੰ ਨਾ ਉਚੇ ਸਿੰਘਾ-ਸਨਾਂ ਦੀ ਲੋੜ ਹੈ ਤੇ ਨਾ ਉਹਦੇ ਸਨਮਾਨ ਵਿਚ ਲਾਜਵੰਤੀ ਵਰਗੀ ਛੋਹੀ-ਮੋਈ ਕੋਈ 'ਖ਼ਾਸੀਅਤ' ਹੈ । ਗੁਰੂ ਨਾਨਕ, ਧੂੜੀ ਵਿਚ ਲੜਿੰਦੜਾ ਸੋਹਣ ਵਾਲਾ, ਨੰਗੇ ਪੈਰੀਂ ਤੁਰਨ ਤੇ ਨੀਚਾਂ ਤੋਂ ਨੀਚ ਨਾਲ ਰਲ ਕੇ ਬਹਿਣ ਵਾਲਾ ਪਰਮ ਮਨੁਖ ਸੀ; ਆਸ਼ਕਾਂ ਦਾ ਆਸ਼ਕ, ਕਵੀਆਂ ਦਾ ਕਵੀ, ਸੰਗੀਤਕਾਰਾਂ ਦਾ ਸੰਗੀਤਕਾਰ ਸੀ । ਜਿਨ੍ਹਾਂ ਲੋਕਾਂ ਵਿਚ ਗੁਰੂ ਸਾਹਬ ਜਾਂਦੇ ਸਨ, ਉਹਨਾਂ ਨੂੰ ਚੰਗਾ ਲਗਣ ਵਾਲਾ ਵੇਸ ਉਹ ਕਰ ਲੈਂਦੇ ਸਨ। ਉਨ੍ਹਾਂ ਦਾ ਜੀਵਨ ਦਸਦਾ ਹੈ ਕਿ ਉਹ ਇੱਕ ਸੰਪੂਰਨ ਅਦਾਕਾਰ ਵੀ ਸਨ। ਉਨ੍ਹਾਂ ਦਾ ਉਪਦੇਸ਼-ਢੰਗ ਵੀ ਨਾਟਕੀ ਸੀ — ਹਰਦੁਆਰ ਵਿਚ ਉਲਟੇ ਪਾਸੇ ਪਾਣੀ ਸੁੱਟਣਾ, ਖ਼ੁਦਾ ਦੇ 'ਘਰ' ਵਲ ਪੈਰ ਕਰ ਲੈਣੇ, ਪ੍ਰਚਲਤ ਆਰਤੀ ਦੀ ਥਾਂ ਆਪਣੀ ਆਰਤੀ ਗਾਇਨ ਕਰ ਦੇਣੀ ।

ਅਸੀਂ ਉਨ੍ਹਾਂ ਦੀ ਬਾਣੀ ਪੜ੍ਹਦੇ ਹਾਂ । ਸਾਡੇ ਵਿਚੋਂ ਕਈ ਇਹੋ ਜਿਹੇ ਵੀ ਹੋਣਗੇ ਜਿਨ੍ਹਾਂ ਦਾ ਜੀਵਨ ਓਸ ਬਾਣੀ ਦੇ ਬਿਲਕੁਲ ਉਲਟ ਜੀਵੀਆ ਜਾ ਰਿਹਾ ਹੈ। ਉਹ ਵੀ ਬਾਣੀ ਪੜ੍ਹਦਿਆਂ ਨਾਨਕ ਦਾ ਨਾਂ ਹੀ ਲੈਂਦੇ ਹਨ — ਜਿਵੇਂ ਨਾਨਕ ਨੇ ਹੀ ਉਚਾਰਣ ਕੀਤਾ ਹੁੰਦਾ ਹੈ। ਸਾਡੇ ਛੋਟੇ ਮੂੰਹਾਂ ਵਿਚ ਉਨ੍ਹਾਂ ਦੀ ਵਡੀ ਬਾਣੀ ਦੇ ਉਚਾਰਣ ਨਾਲ ਉਨ੍ਹਾਂ ਦਾ ਕੋਈ ਨਿਰਾਦਰ ਨਹੀਂ ਹੁੰਦਾ। ਉਨ੍ਹਾਂ ਨੇ ਵੱਡਿਆਂ ਨਾਲ ਰੀਸ ਤਾਂ ਕਦੇ ਸੋਚੀ ਨਹੀਂ ਸੀ, ਉਨ੍ਹਾਂ ਵਰਗੇ ਨਿਰਮਾਣ ਸਤਿਗੁਰੂ ਦਾ ਨਿਰਾਦਰ ਕਦੇ ਹੋ ਹੀ ਨਹੀਂ ਸਕਦਾ ।

ਤੇ ਜੇ ਅਸੀਂ ਕੋਈ ਅਦਾਕਾਰ ਇਹੋ ਜਿਹਾ ਤਿਆਰ ਕਰ ਸਕੀਏ, ਜਿਦ੍ਹਾ ਸੁੱਚਾ ਚਰਿਤਰ ਉਹਦੀ ਕਲਾ-ਯੋਗਤਾ ਦਾ ਭਾਗ ਵੀ ਹੋਵੇ, ਤੇ ਉਹ ਗੁਰੂ ਦੀ ਬਾਣੀ ਦਾ ਰਸੀਆ ਵੀ ਹੋਵੇ, ਤੇ ਫੇਰ ਉਹਦੇ ਕੋਲੋਂ ਆਸ ਰਖੀਏ ਕਿ

ਉਹ ਮੰਚ ਉਤੇ, ਪਰਦਾ ਸਕਰੀਨ ਉਤੇ ਸਾਨੂੰ ਗੁਰੂ ਸਾਹਬ ਦੀ ਪਾਵਨ ਜੀਵਨੀ ਦੀ ਝਾਕੀ ਨਾਲ ਸਰਸ਼ਾਰ ਕਰ ਦੇਵੇ, ਤਾਂ ਮੇਰੀ ਜਾਚੇ, ਅਸੀਂ ਗੁਰੂ ਸਾਹਬ ਦੇ ਉਦੇਸ਼ ਨੂੰ, ਜਿਸ ਉਦੇਸ਼ ਲਈ ਉਹ ਕਈ ਵੇਸ ਕਰਦੇ ਤੇ ਦੇਸ ਦਿਸਾਂਤਰਾਂ ਦਾ ਰਟਨ ਕਰਦੇ ਰਹੇ, ਪ੍ਰਫੁਲਤ ਕਰਨ ਦਾ ਮਾਰਗ ਅਪਣਾ ਰਹੇ ਹੋਵਾਂਗੇ। ਹਰ ਸਾਲ ਸੀਤਾ, ਰਾਮ, ਲਛਮਣ ਦੇ ਦੇਸ ਭਰ ਵਿਚ ਰੂਪ ਬਣਾਏ ਜਾਂਦੇ ਹਨ। ਭਗਵਾਨ ਦਾ ਨਿਰਾਦਰ ਨਹੀਂ ਸਮਝਿਆ ਜਾਂਦਾ, ਭਗਵਾਨ ਦੇ ਉਦੇਸ਼ ਦਾ ਬੇ-ਪਨਾਹ ਪਰਚਾਰ ਹੁੰਦਾ ਹੈ।

ਸਿਖਾਂ ਵਿਚ ਬੁਧ ਵਿਵੇਕ ਵਧ ਰਹੀ ਹੈ, ਬੜੀ ਤਿੱਖੀ ਰਫ਼ਤਾਰ ਨਾਲ ਵਧ ਰਹੀ ਹੈ। ਸਾਹਿਤਕਾਰ, ਨਾਟਕਕਾਰ ਤੇ ਸਾਇੰਸਦਾਨ ਪੈਦਾ ਹੋ ਰਹੇ ਹਨ। ਗੁਰਸਿਖੀ ਹੁਣ ਪੁਰਾਤਨ ਜਨਮ-ਸਾਖੀਆਂ ਦੇ ਪੱਧਰ ਤੋਂ ਕਿਤੇ ਉਤਾਂਹ ਚੜ੍ਹ ਚੁੱਕੀ ਹੈ। ਸਨਾਤਨੀ ਸੋਚ ਵਾਲੇ ਪਰਚਾਰਕ ਗੁਰਸਿਖੀ ਦਾ ਉਦੇਸ਼ ਹੁਣ ਪੂਰੀ ਤਰ੍ਹਾਂ ਨਹੀਂ ਨਿਭਾ ਸਕਦੇ, ਉਹ ਇਹਦੇ ਨਾਲ ਘੋਰ ਬੇ-ਇਨਸਾਫ਼ੀ ਕਰ ਰਹੇ ਹਨ।

ਬਹੁਤ ਕੁਝ, ਸਾਰਾ ਕੁਝ, ਦੋਵੇਂ ਆਲਮ ਵੇਖਣ ਦੀਆਂ ਤਾਂਘੀ ਅੱਖਾਂ ਵਿਚ ਉਹ ਦ੍ਰਿਸ਼ ਝਲਕਣ ਲਗ ਪਿਆ ਹੈ, ਜਦੋਂ ਸਿਖ ਇਤਿਹਾਸ ਬਾਰੇ ਨਾਟਕ ਤੇ ਇਹਨਾਂ ਨਾਟਕਾਂ ਦੀਆਂ ਫ਼ਿਲਮਾਂ ਦੂਰ ਦੇਸਾਂ ਤੇ ਕਿੰਨੀਆਂ ਹੀ ਜ਼ਬਾਨਾਂ ਵਿਚ ਵਿਖਾਈਆਂ ਜਾਣਗੀਆਂ, ਗੁਰੂ ਸਾਹਬਾਂ ਦੇ ਜੀਵਨ ਉਤੇ ਅਧਾਰਿਤ ਨਾਟਕ ਸੱਚ ਦੇ ਜਗਿਆਸੂਆਂ ਲਈ ਧੜਕਦੀ ਪ੍ਰੇਰਨਾ ਬਣ ਜਾਣਗੇ।

ਯੂਰਪ ਦੀ ਇੱਕ ਸਾਹਿਤ-ਅਕਾਦਮੀ ਦੇ ਪ੍ਰਧਾਨ ਨੇ ਮੇਰੇ ਕੋਲੋਂ ਗੁਰੂ ਨਾਨਕ ਦੀ ਸਾਂਝੀਵਾਲਤਾ, ਜਮਹੂਰੀਅਤ, ਮਨੁੱਖੀ ਸਮਾਨਤਾ, ਕਿਰਤੀ ਦੀ ਸੁਲਤਾਨੀਅਤ, ਮਨੁੱਖ ਦੀ ਮਨੁੱਖ ਨਾਲ ਦੁਰਵਰਤੋਂ ਦਾ ਤੀਬਰ ਵਿਰੋਧ, ਤੇ ਇਸਤ੍ਰੀ ਦੀ ਉਤਮਤਾ ਬਾਰੇ ਵਿਚਾਰ ਸੁਣ ਕੇ ਬੜੇ ਅਰਮਾਨ ਨਾਲ ਆਖਿਆ ਸੀ:

> "ਏਸ ਕੁਦਰਤੀ ਤੇ ਸਾਇੰਸੀ ਜੀਵਨ-ਮਾਰਗ ਦਾ ਪਰਚਾਰ ਤੁਸੀਂ ਕਿਉਂ ਨਹੀਂ ਕਰਦੇ? ਮੈਂ ਮਜ਼ਬ ਦਾ ਵਿਸ਼ਵਾਸੀ ਬਿਲਕੁਲ ਨਹੀਂ ਹਾਂ, ਪਰ ਤੇਰੇ ਗੁਰੂ ਦਾ ਦਸਿਆ ਮਾਰਗ (ਪੰਥ) ਮੈਂ ਦਿਲੋਂ ਕਬੂਲ ਸਕਦਾ ਹਾਂ!"



# ਕੋਧਰੇ ਦੀ ਰੋਟੀ

## *ਪਹਿਲੀ ਝਾਕੀ*

[ਭਾਈ ਲਾਲੋ, 45 ਕੁ ਵਰ੍ਹੇ ਦਾ ਤਰਖਾਣ ਆਪਣੇ ਕੋਠੇ ਦੇ ਇੱਕ ਪਾਸੇ ਕਿੱਲੇ ਘੜ ਰਿਹਾ ਹੈ। ਆਪਣੇ ਕੰਮ ਵਿਚ ਉਹ ਬੜਾ ਸੰਤੁਸ਼ਟ ਦਿਸਦਾ ਤੇ ਵਿਚ ਵਿਚ ਕੋਈ ਸ਼ਲੋਕ ਵੀ ਗੌਣ ਲੱਗ ਪੈਂਦਾ ਹੈ।

ਨੇੜੇ ਹੀ ਆਏ ਗਏ ਦੇ ਬਹਿਣ ਲਈ ਇੱਕ ਮੰਜਾ ਡੱਠਾ ਹੈ।

ਗੁਰੂ ਨਾਨਕ ਤੇ ਉਨ੍ਹਾਂ ਨਾਲ ਇਕ ਸਜਣ ਅੰਦਰ ਆਉਂਦੇ ਹਨ, ਭਾਈ ਲਾਲੋ ਸੁਆਗਤ ਲਈ ਉਠਦਾ ਹੈ।]

**ਗੁਰੂ ਨਾਨਕ :** ਸਤਿ ਕਰਤਾਰ, ਭਾਈ ਲਾਲੋ ! ਤੁਸੀਂ ਆਪਣਾ ਕੰਮ ਕਰੀ ਜਾਓ। ਕਿਰਤੀ ਨੂੰ ਆਪਣੀ ਕਿਰਤ ਤੋਂ ਉੱਠਣ ਦੀ ਲੋੜ ਨਹੀਂ।

**ਲਾਲੋ :** ਜੀਉ ਆਇਆਂ ਨੂੰ ! ਮਹਾਰਾਜ ਕਿਥੋਂ ਆਏ ?

**ਨਾਲ ਦਾ ਸਜਣ :** ਗੁਰੂ ਜੀ ਦਾ ਤੁਹਾਨੂੰ ਮਿਲਣ ਨੂੰ ਬੜਾ ਚਿਤ ਕਰਦਾ ਸੀ। ਕਈ ਪਿੰਡ ਛਡ ਕੇ ਕਹਿੰਦੇ ਸਨ ਅੱਜ ਪਰਸ਼ਾਦ ਭਾਈ ਲਾਲੋ ਦੇ ਹੀ ਪਾਣਾ ਹੈ।

**ਲਾਲੋ : (ਅਗਾਂਹ ਹੋ ਕੇ ਗੁਰੂ ਜੀ ਦੇ ਚਰਨੀ ਹੱਥ ਲਾਂਦਾ ਹੋਇਆ)** ਧੰਨ ਭਾਗ ਮੇਰੇ ! ਮਹਾਨ ਗੁਰੂ ਮੇਰੇ ਘਰ ਆਏ।

**ਗੁਰੂ ਨਾਨਕ :** ਪਰ ਭਾਈ ਲਾਲੋ, ਤੁਸੀਂ ਅਪਣਾ ਕੰਮ ਸਾਡੇ ਲਈ ਨਾ ਛਡੋ। **(ਮੰਜੇ ਉਤੇ ਬਹਿ ਕੇ)** ਮੈਂ ਤੁਹਾਡੇ ਸਾਹਮਣੇ ਬਹਿ ਜਾਂਦਾ ਹਾਂ... ਇਹ ਸਾਈਂ ਮਰਦਾਨਾ ਏ।

(ਭਾਈ ਲਾਲੋ ਟੰਗਣੇ ਤੋਂ ਖੇਸ ਲਾਹ ਕੇ ਵਿਛਾ ਦੇਂਦਾ ਹੈ, ਤੇ ਮਰਦਾਨਾ ਵੀ ਬਹਿ ਜਾਂਦਾ ਹੈ।)

**ਲਾਲੋ :** ਕਿਸੇ ਸੇਵਾ ਦੀ ਐਸ ਵੇਲੇ ਲੋੜ ਹੋਵੇ ?

**ਗੁਰੂ ਨਾਨਕ :** ਨਹੀਂ, ਭਾਈ ਲਾਲੋ, ਅਸੀਂ ਬੜੇ ਅਨੰਦ ਹਾਂ। ਤੁਹਾਡੀ ਕਿਰਤ ਵੇਖ ਕੇ ਪ੍ਰਸੰਨ ਹੋਣ ਆਏ ਹਾਂ। ਤੁਹਾਡੀ ਕਿਰਤ ਦੀ ਸ਼ੋਭਾ ਅਸਾਂ ਹਰ ਪਿੰਡ ਵਿਚ ਸੁਣੀ।

**ਲਾਲੋ :** ਆਪ ਦੀ ਬੜੀ ਮਿਹਰ। ਇਹ ਕਿੱਲੇ ਮੈਂ ਲੋਕਾਂ ਦੇ ਮਾਲ ਡੰਗਰ ਲਈ ਘੜ ਰਿਹਾ ਹਾਂ।

**ਗੁਰੂ ਨਾਨਕ :** ਇੱਕ ਕਿੱਲੇ ਦੀ ਘੜਾਈ ਦਾ ਕੀ ਲੈਂਦੇ ਹੋ ?

**ਲਾਲੋ :** ਕਿੱਲੇ ਦੀ ਘੜਾਈ ਦਾ ਹਿਸਾਬ ਕੋਈ ਨਹੀਂ। ਮੈਂ ਪਿੰਡ ਦੇ ਕਿੱਲੇ ਘੜ ਦੇਂਦਾ ਹਾਂ, ਪਿੰਡ ਮੈਨੂੰ ਦੁਧ ਦਹੀਂ ਤੋਂ ਵਿਰਵਾ ਨਹੀਂ ਰਹਿਣ ਦੇਂਦਾ।

**ਗੁਰੂ ਨਾਨਕ :** ਗੁਜ਼ਾਰਾ ਚੰਗਾ ਲੰਘ ਜਾਂਦਾ ਜੇ ?

**ਲਾਲੋ :** ਆਪ ਦੀ ਕਿਰਪਾ ਨਾਲ ਅਨੰਦ ਬਣਿਆ ਪਿਐ। ਸਾਗ ਰੋਟੀ ਵਾਹ ਵਾਹ ਤੁਰੀ ਜਾਂਦੀ ਏ।

(ਇਕ ਬੀਬੀ ਆਉਂਦੀ ਹੈ।)

**ਲਾਲੋ :** ਆ, ਬੀਬੀ ਭਾਗਾਂ, ਕਿਸ ਤਰ੍ਹਾਂ ਆਉਣਾ ਹੋਇਐ ?

**ਬੀਬੀ :** ਭਾਈਆ, ਕੋਠਾ ਬਿਲਕੁਲ ਢਹਿਣ ਵਾਲਾ ਹੋ ਗਿਐ।

**ਲਾਲੋ :** ਜਿੱਦਣ ਆਖੇਂ ਉਧੇੜ ਕੇ ਛੱਤ ਦਿਆਂਗਾ। ਲੱਕੜ ਕਾਠ 'ਕੱਠਾ ਕਰ ਲਿਆ ਜੇ ?

**ਬੀਬੀ :** ਹਾਂ ਭਾਈਆ, ਜੋ ਤੂੰ ਦੱਸ ਗਿਐ ਸੈਂ, ਜਿੰਨਾ ਹੋ ਸਕਿਆ ਮੈਂ ਕਰ ਈ ਲਿਐ, ਪਰ ਪੈਸੇ ਸਾਰੇ ਮੁੱਕ ਗਏ ਨੇ। ਮੈਨੂੰ ਫ਼ਿਕਰ ਏ।

**ਲਾਲੋ :** ਲੱਕੜ ਕਾਠ ਜੇ ਆ ਗਿਐ, ਫੇਰ ਹੋਰ ਫ਼ਿਕਰ ਕਾਹਦਾ ?

**ਬੀਬੀ :** **(ਝਿਜਕ ਕੇ)** ਭਾਈਆ, ਤੇਰੀ ਮਜੂਰੀ ਦਾ।

**ਲਾਲੋ :** **(ਹੱਸ ਕੇ)** ਮੇਰੀ ਮਜੂਰੀ ਦਾ ਫ਼ਿਕਰ ਨਾ ਕਰ। ਕਾਕਾ ਤੇਰਾ ਸਿਆਣਾ ਹੋਵੇਗਾ, ਕੰਮ ਲੱਗੇਗਾ, ਓਦੋਂ ਦੇ ਦਈਂ।

**ਬੀਬੀ :** **(ਹੈਰਾਨ ਹੋ ਕੇ)** ਭਾਈਆ, ਕਿਤੇ ਹੱਸ ਕੇ ਤਾਂ ਨਹੀਓਂ ਆਖਿਆ? ਕਦ ਕਾਕਾ ਕੰਮ ਲਗੂ! ਤੂੰ ਵੀ ਤਾਂ ਕਬੀਲਦਾਰ ਹੋਇਓਂ।

**ਲਾਲੋ :** ਦੋ ਰੋਟੀਆਂ ਦੁਪਹਿਰੀਂ ਮੈਨੂੰ ਖੁਆ ਦੇਈਂ, ਤੇਰਾ ਘਰ ਏਥੋਂ ਦੂਰ ਏ। ਇੱਕ ਦਿਨ ਲੱਗੇ, ਦੋ ਦਿਨ ਲੱਗਣ। ਕਾਕਾ ਛੇਤੀ ਸਿਆਣਾ ਹੋ ਜਾਏਗਾ। ਦੋ ਚਾਰ ਵਰ੍ਹੇ ਦੀ ਕਿਹੜੀ ਗੱਲ ਏ?

**ਬੀਬੀ :** ਭਾਈਆ, ਤੇਰਾ ਭਲਾ ਹੋਵੇ! ਰੋਟੀ ਤੇਰੇ ਲਈ ਬਹੁਤ।

(ਹਥ ਜੋੜਦੀ ਤੇ ਮੰਜੇ ਉਤੇ ਬੈਠੇ ਗੁਰੂ ਜੀ ਨੂੰ ਵੀ ਸਿਰ ਨਿਵਾਂਦੀ ਚਲੀ ਜਾਂਦੀ ਹੈ।)

**ਗੁਰੂ ਨਾਨਕ :** ਇਹ ਖਿੱਚ ਸੀ, ਭਾਈ ਲਾਲੋ, ਜਿਹੜੀ ਸਾਨੂੰ ਤੇਰੇ ਘਰ ਖਿੱਚ ਲਿਆਈ। ਇਹ ਤੇਰੇ ਬੋਲ, ਇਹ ਤੇਰਾ ਪਰ-ਸੁਆਰਥ ਤੇ ਇਹ ਤੇਰਾ ਆਪਣੀ ਕਿਰਤ ਨਾਲ ਪ੍ਰੇਮ!

(ਇਕ ਪੰਡਤ ਅੰਦਰ ਆਉਂਦਾ ਹੈ।)

**ਪੰਡਤ :** **(ਮੰਜੇ ਵਲ ਵੇਖ ਕੇ)** ਸੁਣਿਐਂ ਲਾਲੋ, ਨਾਨਕ ਤੱਪਾ ਤੇਰੇ ਘਰ ਆਇਆ ਹੋਇਆ?

**ਲਾਲੋ :** **(ਮੰਜੇ ਵਲ ਇਸ਼ਾਰਾ ਕਰ ਕੇ)** ਸਤਿਗੁਰ ਸਾਹਮਣੇ ਬੈਠੇ ਨੇ।

**ਪੰਡਤ :** **(ਲਜਿਤ ਹੋ ਕੇ, ਤੇ ਹੱਥ ਜੋੜ ਕੇ)** ਤੁਸੀਂ ਹੀ ਤੱਪਾ ਨਾਨਕ ਹੋ?

**ਗੁਰੂ ਨਾਨਕ :** ਤੱਪੇ ਹੋਣ ਦਾ ਤਾਂ ਪਤਾ ਮੈਨੂੰ ਨਹੀਂ, ਨਾਨਕ ਮੈਨੂੰ ਜ਼ਰੂਰ ਆਖਦੇ ਨੇ।

**ਪੰਡਤ :** ਤੁਹਾਨੂੰ ਮਲਿਕ ਭਾਗੋ ਨੇ ਯਾਦ ਕੀਤਾ ਏ।

**ਗੁਰੂ ਨਾਨਕ** . ਉਨ੍ਹਾਂ ਦੀ ਬੜੀ ਕਿਰਪਾ, ਪਰ ਉਨ੍ਹਾਂ ਨੂੰ ਮੇਰੀ ਸੇਵਾ ਦੀ ਕੀ ਲੋੜ ਪਈ? ਉਹ ਮਾਲਕ ਨੇ ਸਾਰੇ ਪਿੰਡ ਦੇ।

**ਪੰਡਤ :** ਉਹ ਬ੍ਰਹਮ-ਭੋਜ ਕਰ ਰਹੇ ਨੇ, ਚਵ੍ਹਾਂ ਵਰਣਾਂ ਦੇ ਗੁਣੀ ਗਿਆਨੀਆਂ ਤੇ ਤਪੀਸ਼ਰਾਂ ਨੂੰ ਉਨ੍ਹਾਂ ਬੁਲਾਇਆ ਏ। ਤੁਹਾਡੀ ਖ਼ਬਰ ਹੋਣ ਤੇ ਉਨ੍ਹਾਂ ਮੈਨੂੰ ਘੱਲਿਆ ਏ।

**ਗੁਰੂ ਨਾਨਕ :** ਪਰ ਨਾ ਮੈਂ ਤਪੀਸ਼ਰ, ਨਾ ਮੈਂ ਗੁਣੀ ਗਿਆਨੀ, ਬ੍ਰਹਮ ਭੋਜ

ਉਤੇ ਮੈਂ ਕੀ ਸੁਆਰ ਸਕਾਂਗਾ ! ਮੇਰੀ ਖਿਮਾ-ਯਾਚਨਾ ਬਿਨੈ ਕਰ ਦੇਣੀ।

**ਪੰਡਤ :** ਨਹੀਂ ਤੱਪਾ ਜੀ, ਤੁਸੀਂ ਮੇਰੇ ਨਾਲ ਚਲੋ, ਨਹੀਂ ਤਾਂ ਉਹ ਆਪਣਾ ਨਿਰਾਦਰ ਸਮਝਣਗੇ।

**ਗੁਰੂ ਨਾਨਕ :** ਪੰਡਤ ਜੀ, ਮੈਂ ਫ਼ਕੀਰ ਆਦਮੀ ਹਾਂ, ਫ਼ਕੀਰ ਕਿਸੇ ਦਾ ਨਿਰਾਦਰ ਨਹੀਂ ਕਰਦਾ। ਏਥੇ ਭਾਈ ਲਾਲੋ ਨੇ ਭੋਜਨ ਤਿਆਰ ਕੀਤਾ ਹੋਇਆ ਏ, ਏਸ ਲਈ ਖਿਮਾ ਮੰਗਦਾ ਹਾਂ।

**ਪੰਡਤ :** ਪਰ ਮੈਂ ਜਾਣਨਾਂ, ਉਹ ਨਾਰਾਜ਼ ਹੋਣਗੇ, ਭਾਈ ਲਾਲੋ ਦੀ ਰੋਟੀ ਉਤੇ ਬ੍ਰਹਮ-ਭੋਜ ਦਾ ਨਿਉਂਦਾ ਵਾਰ ਦੇਣਾ ਛੋਟੀ ਜਿਹੀ ਗੱਲ ਨਹੀਂ।

**ਗੁਰੂ ਨਾਨਕ :** ਤੁਸੀਂ ਪੰਡਤ ਜੀ, ਮੇਰੀ ਬੇਨਤੀ ਪੁਚਾ ਦੇਣੀ, ਜੇ ਫੇਰ ਵੀ ਮਲਿਕ ਭਾਗੋ ਦੀ ਇੱਛਾ ਹੋਈ, ਤਾਂ ਮੈਂ ਆ ਜਾਵਾਂਗਾ।

(ਪੰਡਤ ਮੁੜਦਾ ਤੇ ਮੂੰਹ ਵਿਚ ਕੁਝ ਕਹਿੰਦਾ ਹੈ।)

**ਪੰਡਤ :** **(ਕੁਝ ਦੂਰ ਹੋ ਕੇ)** ਹੁਣ ਤੂੰ ਬਧਾ ਆਵੇਂਗਾ।

( ਚਲਾ ਜਾਂਦਾ ਹੈ। )

**ਲਾਲੋ :** ਤੁਸਾਂ ਸਤਿਗੁਰ ਜੀ, ਬ੍ਰਹਮ-ਭੋਜ ਦਾ ਨਿਉਂਦਾ ਮੰਨਿਆ ਨਹੀਂ ! ਤੁਹਾਡੀ ਮਿਹਰ ਤੋਂ ਬਲ ਬਲ ਜਾਂਦਾ ਹਾਂ, ਪਰ ਤੁਹਾਡੇ ਨਿਮਾਣੇ ਸੇਵਕ ਕੋਲੋਂ ਤਾਂ ਮਸਾਂ ਕੋਧਰੇ ਦੀ ਰੋਟੀ ਹੀ ਸਰੇਗੀ। ਤੁਹਾਡੇ ਲੈਕ ਇਹ ਹੈ ਨਹੀਂ।

**ਗੁਰੂ ਨਾਨਕ :** ਕੋਧਰੇ ਦੀ ਰੋਟੀ ! **(ਬੜੇ ਪ੍ਰਸੰਨ ਹੋ ਕੇ)** ਤੇ ਨਾਲ ਸਾਗ ਵੀ ਦਿਓਗੇ ਨਾ ?

**ਲਾਲੋ :** **(ਆਪਣੀ ਖ਼ੁਸ਼ੀ ਦਾ ਇਤਬਾਰ ਨਾ ਕਰਦਿਆਂ)** ਸਾਗ ਤਾਂ ਮੇਰੇ ਘਰੋਂ ਬੜੇ ਪ੍ਰੇਮ ਨਾਲ ਬਣਾਂਦੀ ਏ। ਪਰ ਨਿਰਾ ਸਾਗ ਮੈਂ ਆਪਣੇ ਸਤਿਗੁਰ ਦੇ ਸਾਹਮਣੇ ਕੀ ਰੱਖਾਂਗਾ।

**ਗੁਰੂ ਨਾਨਕ :** ਏਸੇ ਸਾਗ ਦੀ ਚਾਹ ਹੀ ਐਡੀ ਦੂਰੋਂ ਸਾਨੂੰ ਤੇਰੇ ਕੋਲ ਖਿੱਚ ਲਿਆਈ ਏ।

**ਲਾਲੋ :** **(ਆਪੇ ਵਿਚ ਨਾ ਮਿਉਂਦਿਆਂ)** ਮੈਂ ਅੰਦਰ ਸਾਗ ਦੀ ਪੱਕੀ ਕਰ ਆਵਾਂ, ਰਾਤੀਂ ਬਣਿਆ ਤਾਂ ਹੈ ਸੀ।

( ਅੰਦਰ ਜਾਂਦਾ ਹੈ। )

**ਮਰਦਾਨਾ :** ਸਤਿਗੁਰ ਜੀ, ਬ੍ਰਹਮ-ਭੋਜ ਦਾ ਨਿਉਂਦਾ ਮੰਨ ਲੈਂਦੇ ਤਾਂ ਚੰਗਾ ਹੀ ਹੁੰਦਾ।

**ਗੁਰੂ ਨਾਨਕ :** ਚੰਗਾ ਹੁਣ ਜੇ ਸੱਦਾ ਆਇਆ, ਤਾਂ ਚਲੇ ਚਲਾਂਗੇ।

(ਭਾਈ ਲਾਲੋ ਖ਼ੁਸ਼ੀ ਖ਼ੁਸ਼ੀ ਵਾਪਸ ਆਉਂਦਾ ਹੈ।)

**ਲਾਲੋ :** ਮਹਾਰਾਜ, ਆਪ ਦੀ ਇੱਛਾ ਸੁਣ ਕੇ ਮੇਰੀ ਘਰ ਵਾਲੀ ਨੂੰ ਚਾਅ ਚੜ੍ਹ ਗਿਐ। ਜੋ ਘਰ ਵਿਚ ਏ, ਉਸ ਸਾਰਾ ਫੋਲ ਧਰਿਆ ਏ। ਆਂਹਦੀ ਏ, ਮਹਾਰਾਜ ਮੇਰੀ ਰੋਟੀ ਖਾਣਗੇ! ਰੁੱਖਾ ਮਿੱਸਾ ਹੁਣੇ ਹੀ ਤਿਆਰ ਜਾਣੋ।

(ਪਹਿਲਾਂ ਵਾਲਾ ਹੀ ਪੰਡਤ ਅੰਦਰ ਆਉਂਦਾ ਹੈ।)

**ਪੰਡਤ :** ਮੈਂ ਆਖਿਆ ਸੀ ਨਾ ਕਿ ਮਲਿਕ ਭਾਗੋ ਨਾਰਾਜ਼ ਹੋਣਗੇ।

**ਗੁਰੂ ਨਾਨਕ :** ਕਿਉਂ ਪੰਡਤ ਜੀ, ਕੀ ਗੱਲ ਹੋਈ, ਤੁਸਾਂ ਮੇਰੀ ਗੱਲ ਤਾਂ ਸਾਰੀ ਸੁਣਾ ਦਿੱਤੀ ਹੋਵੇਗੀ?

**ਪੰਡਤ :** ਹਾਂ ਸਾਰੀ, ਪਰ ਸੁਣਦਿਆਂ ਸਾਰ ਉਹ ਬੜਾ ਤਪੇ। ਤਿੰਨ ਗੱਲਾਂ ਕਰਕੇ ਉਨ੍ਹਾਂ ਨੂੰ ਤੁਹਾਡੇ ਉਤੇ ਬੜਾ ਕ੍ਰੋਧ ਆਇਆ ਏ।

**ਗੁਰੂ ਨਾਨਕ :** ਉਹ ਤਿੰਨੇ ਦੱਸੋ — ਜੇ ਮੈਂ ਉਨ੍ਹਾਂ ਦਾ ਕ੍ਰੋਧ ਦੂਰ ਕਰ ਸਕਦਾ ਹੋਵਾਂ!

**ਪੰਡਤ :** ਹੁਣ ਕਰੋ, ਨਾ ਕਰੋ, ਉਨ੍ਹਾਂ ਦਾ ਸਿਪਾਹੀ ਬਾਹਰ ਖੜਾ ਏ; ਤੁਹਾਨੂੰ ਹੁਕਮਣ ਲੈਣ ਆਇਆ ਏ।

**ਗੁਰੂ ਨਾਨਕ :** ਉਹ ਵੀ ਅੰਦਰ ਆਵੇ, ਬਾਹਰ ਕਿਉਂ ਖੜਾ ਹੋਇਐ?

(ਪੰਡਤ ਜਾਂਦਾ ਤੇ ਪਲ ਵਿਚ ਹੀ ਸਿਪਾਹੀ ਨੂੰ ਅੰਦਰ ਲੈ ਆਉਂਦਾ ਹੈ।)

ਮਰਦਾਨਿਆਂ, ਬਿਠਾ ਇਨ੍ਹਾਂ ਨੂੰ।

(ਮਰਦਾਨਾ ਉਠ ਕੇ ਆਪਣੀ ਥਾਂ ਦੇਂਦਾ ਹੈ।)

**ਸਿਪਾਹੀ :** ਕੋਈ ਲੋੜ ਨਹੀਂ — ਹੁਣ ਤੁਸੀਂ ਮੇਰੇ ਨਾਲ ਤੁਰ ਹੀ ਪਵੋ।

**ਗੁਰੂ ਨਾਨਕ :** ਮਲਿਕ ਭਾਗੋ ਦੀ ਆਗਿਆ ਮੈਂ ਸੁਣ ਲਵਾਂ ।

**ਸਿਪਾਹੀ :** ਉਹ ਕਹਿੰਦੇ ਸਨ ਕਿ ਖਤਰੀ ਹੋ ਕੇ ਸੂਦਰ ਲਾਲੋ ਦੇ ਘਰ ਨਹੀਂ ਸੀ ਠਹਿਰਣਾ ਚਾਹੀਦਾ । ਜੇ ਠਹਿਰੇ ਵੀ ਸੌ, ਤਾਂ ਭੋਜਨ ਏਥੇ ਨਹੀਂ ਸੀ ਕਰਨਾ ਚਾਹੀਦਾ । ਤੁਸਾਂ ਤਾਂ ਬ੍ਰਹਮ-ਭੋਜ ਦਾ ਵੀ ਨਿਰਾਦਰ ਕਰ ਦਿੱਤਾ । ਉਹ ਹੁਣੇ ਆਉਣ ਲਈ ਕਹਿੰਦੇ ਨੇ ।

**ਗੁਰੂ ਨਾਨਕ :** ਚੰਗਾ, ਸਜਣ ਜੀ, ਮੈਂ ਤੁਹਾਡੇ ਨਾਲ ਜਾਣ ਨੂੰ ਹੁਣੇ ਤਿਆਰ ਹਾਂ; ਪਰ ਭਾਈ ਲਾਲੋ ਨੇ ਪਰਸ਼ਾਦ ਤਿਆਰ ਕਰਾਇਆ ਹੋਇਐ, ਤਿਆਰ ਪਰਸ਼ਾਦ ਦਾ ਨਿਰਾਦਰ ਕਰਨਾ ਠੀਕ ਨਹੀਂ ।

**(ਭਾਈ ਲਾਲੋ ਨੂੰ)** ਤੁਸੀਂ ਪਰਸ਼ਾਦ ਇੱਕ ਪਰਨੇ ਵਿਚ ਬੰਨ੍ਹ ਲਿਆਵੋ, ਮੈਂ ਨਾਲ ਲੈ ਜਾਵਾਂਗਾ ।

(ਭਾਈ ਲਾਲੋ ਅੰਦਰ ਜਾਂਦਾ ਹੈ ।)

**ਸਿਪਾਹੀ :** ਜਿੰਨੀ ਦੇਰ ਤੁਸੀਂ ਲਾਓਗੇ, ਓਨੀ ਮਲਿਕ ਦੀ ਖ਼ਫਗੀ ਵਧਾਓਗੇ । ਉਹ ਅਗੇ ਹੀ ਬੜੇ ਖ਼ਫ਼ਾ ਨੇ ।

**ਗੁਰੂ ਨਾਨਕ : (ਸਿਪਾਹੀ ਨੂੰ)** ਫ਼ਕੀਰਾਂ ਨਾਲ ਕਾਹਨੂੰ ਕੋਈ ਖ਼ਫ਼ਾ ਹੁੰਦੈ !

**(ਭਾਈ ਲਾਲੋ ਨੂੰ ਪਰਤਦੇ ਵੇਖ ਕੇ)** ਔਹ ਸਾਡਾ ਭਾਈ ਵੀ ਆ ਗਿਐ ।

**(ਭਾਈ ਲਾਲੋ ਨੂੰ)** ਤੁਸੀਂ ਵੀ ਸਾਡੇ ਨਾਲ ਹੀ ਚਲੋ, ਏਸ ਪਰਸ਼ਾਦ ਨਾਲ ਮੈਂ ਆਪਣਾ ਧਰਮ ਨਿਭਾਵਾਂਗਾ ।

(ਸਾਰੇ ਜਾਂਦੇ ਹਨ ।)

**[ ਪਰਦਾ ਡਿੱਗਦਾ ਹੈ । ]**

## ਦੂਜੀ ਝਾਕੀ

**[ ਮਲਿਕ ਭਾਗੋ ਦੇ ਘਰ ਵਿਚ ਬ੍ਰਹਮ-ਭੋਜ ਦੀ ਤਿਆਰੀ, ਦੁੱਧਾਂ ਦੇ ਵਲਟੋਹੇ, ਅਨਾਜ ਦੇ ਭੰਡਾਰ, ਘਿਓ ਦੀਆਂ ਚਾਟੀਆਂ ਲੋਕ ਲਿਆ ਰਹੇ ਹਨ — ਲਿਆਉਣ ਵਾਲਿਆਂ ਦੇ ਮੂੰਹ ਉਦਾਸ ਹਨ । ]**

**ਮੋਦੀ :** ਏਸ ਬ੍ਰਹਮ-ਭੋਜ ਉਤੇ ਲੋਕਾਂ ਦਾ ਉਤਸ਼ਾਹ ਚੋਖਾ ਜਾਪਦੈ ।

**ਪਟਵਾਰੀ :** ਉਤਸ਼ਾਹ ਲੋਕਾਂ ਦਾ ਤਾਂ ਜਿਹੜਾ ਹੈ ਸੋ ਹੈ ਈ, ਐਤਕੀ ਸਾਡਾ ਉਤਸ਼ਾਹ ਬੜਾ ਚੋਖਾ ਏ ।

**ਮੋਦੀ :** ਤੁਹਾਡਾ ਐਤਕੀ ਐਨਾ ਕਿਉਂ ?

**ਪਟਵਾਰੀ :** ਹਰ ਬ੍ਰਹਮ-ਭੋਜ ਉਤੇ ਸਾਨੂੰ ਸਾਰਿਆਂ ਨੂੰ ਦੋ ਦੋ ਮਹੀਨੇ ਜੋਗਾ ਅੰਨ ਦਾਣਾ ਮਿਲ ਜਾਂਦਾ ਰਿਹਾ ਏ, ਪਿਛਲੀ ਵਾਰੀ ਇਕ ਮਹੀਨਾ ਵੀ ਨਾ ਟੱਪਿਆ । ਮੈਂ ਸਭ ਦੇ ਕੰਨ ਖਿੱਚ ਦਿੱਤੇ, ਤਦੇ ਕੋਈ ਘਰ ਐਤਕੀ ਛੱਡਿਆ ਨਹੀਂ ।

**ਮੋਦੀ :** ਤਾਂ ਤੇ ਮੌਜਾਂ ਬਣ ਗਈਆਂ ਹੋਣਗੀਆਂ ।

**ਪਟਵਾਰੀ :** ਕੁਝ ਪੁਛ ਨਾ !

(ਇੱਕ ਇਸਤ੍ਰੀ ਤੇ ਇੱਕ ਆਦਮੀ ਮੋਦੀ ਵਲ

ਆਉਂਦੇ ਹਨ। )

**ਇਸਤ੍ਰੀ :** ਪੋਰੀਆ ਪੋਰੀਆ ਕਰ ਕੇ ਮੈਂ ਆਪਣੀ ਨੂੰਹ ਲਈ ਭਾਂਡਾ ਘਿਓ ਦਾ ਜੋੜਿਆ ਸੀ, ਇਹ ਸਾਰੇ ਦਾ ਸਾਰਾ ਲੈ ਆਏ ਨੇ। ਅੱਧਾ ਹੀ ਮੇਰੇ ਕੋਲ ਰਹਿਣ ਦਿਓ !

**ਮੋਦੀ :** ਮਲਿਕ ਨੇ ਆਪ ਤਾਂ ਖਾਣਾ ਨਹੀਂ, ਐਡੇ ਵੱਡੇ ਯੱਗ ਦਾ ਭਾਗ ਵੀ ਤੁਹਾਨੂੰ ਸਾਰਿਆਂ ਨੂੰ ਹੀ ਲੱਗਣਾ ਏ। ਖ਼ੁਸ਼ੀ ਖ਼ੁਸ਼ੀ ਦਿਆ ਕਰੋ। **(ਵਾਜ ਮਾਰ ਕੇ)** ਲੈ ਇਹ ਭਾਂਡਾ ਉਲੱਦ ਦੇ !

**ਆਦਮੀ :** ਇਕ ਡੰਗ ਦਾ ਦੁਧ ਮੈਂ ਖ਼ੁਸ਼ੀ ਨਾਲ ਦੇਵਾਂਗਾ, ਦੂਏ ਡੰਗ ਦਾ ਮੇਰੇ ਜਾਤਕ ਪੀ ਲੈਂਦੇ, ਪਰ ਉਹਨਾਂ ਲਈ ਇੱਕ ਛਿੱਟ ਦੁੱਧ ਦੀ ਵੀ ਇਹਨਾਂ ਪਿਛੇ ਨਹੀਂ ਛੱਡੀ।

**ਮੋਦੀ :** ਕੋਈ ਗੱਲ ਨਹੀਂ, ਲਹਿਰ ਬਹਿਰ ਵੀ ਤੁਹਾਡੇ ਹੀ ਘਰੀਂ ਹੋ ਜਾਣੀ ਏ। ਜੋਤਸ਼ੀ, ਪੰਡਤ ਸਾਰੇ ਕਹਿੰਦੇ ਨੇ ਕਿ ਐਤਕੀ ਦੇ ਬ੍ਰਹਮ-ਭੋਜ ਨੇ ਕਿਸੇ ਲਈ ਕੋਈ ਕਸਰ ਰਹਿਣ ਨਹੀਂ ਦੇਣੀ।

(ਨਿਰਾਸੇ ਇਸਤ੍ਰੀ ਤੇ ਆਦਮੀ ਜਾਂਦੇ ਤੇ ਇਕ ਹੋਰ ਆਦਮੀ ਅਗਾਂਹ ਆਉਂਦਾ ਹੈ।)

**( ਦੂਜੇ ਆਦਮੀ ਨੂੰ )** ਦਸ ਭਈ, ਤੂੰ ਵੀ ਜੋ ਕਹਿਣਾ ਹਈ।

**ਦੂਜਾ ਆਦਮੀ :** ਮੈਂ ਮਲਿਕ ਨੂੰ ਹੀ ਆਖਾਂਗਾ, ਮੇਰਾ ਜੀਅ ਬਲ ਬਲ ਉਠਦਾ ਏ। ਬੀ ਲਈ ਚੁਣ, ਸੁਕਾ, ਸਾਫ਼ ਜਿਹੜੀ ਕਣਕ ਮੈਂ ਕੀਤੀ ਸੀ, ਉਹ ਸਾਰੀ ਇਹ ਕਲ੍ਹ ਚੁੱਕ ਲਿਆਏ ! ਦੂਜੀ ਮੈਂ ਸਵਾਈ ਦੇ ਰਿਹਾ ਸਾਂ।

(ਮਲਿਕ ਆਉਂਦਾ ਦਿਸਦਾ ਹੈ।)

**ਮੋਦੀ :** ਚੰਗਾ, ਕਰ ਲਈਂ ਫ਼ਰਿਆਦ ਤੂੰ ਮਲਿਕ ਅਗੇ, ਔਹ ਪਿਆ ਆਉਂਦਾ ਈ।

**(ਸਭ ਨੂੰ)** ਹੁਣ ਸਾਰੇ ਚੁਪ ਹੋ ਜਾਓ। ਇਹ ਤੁਹਾਨੂੰ ਮੈਂ ਦਸ ਦਿਆਂ ਕਿ ਜੋ ਆ ਗਿਆ, ਉਹ ਮੁੜਦਾ ਤਾਂ ਹੈ ਨਹੀਂ, ਮੂੰਹ ਵੱਟਣ ਦੀ ਕਸ਼ੋਭਾ ਕਾਹਨੂੰ ਖਟਦੇ ਓ !

**ਮਲਿਕ ਭਾਗੋ : (ਮੋਦੀ ਨੂੰ)** ਕਿਉਂ ਭਈ, ਰਸਦ ਪਾਣੀ ਠੀਕ ਇਕੱਠਾ ਹੋ

ਰਿਹੈ ?

**ਮੋਦੀ :** ਐਤਕੀ ਤਾਂ ਲੋਕ ਬੜੇ ਖ਼ੁਸ਼ਹਾਲ ਜਾਪਦੇ ਨੇ, ਤੋਟ ਕਿਸੇ ਚੀਜ਼ ਦੀ ਕੋਈ ਨਹੀਂ। ਸਭ ਨੂੰ ਖੁਆ ਪਿਆ ਕੇ ਅੱਧਿਓਂ ਬਹੁਤੀ ਰਸਦ ਬਚ ਰਹੇਗੀ।

**ਮਲਿਕ ਭਾਗੋ :** ਇਹਨਾਂ ਬ੍ਰਹਮ-ਭੋਜਾਂ ਦਾ ਹੀ ਪ੍ਰਤਾਪ ਏ। **(ਮੋਦੀ ਕੋਲ ਖਲੋਤੇ ਦੂਜੇ ਆਦਮੀ ਨੂੰ ਵੇਖ ਕੇ)** ਕਿਉਂ ਇਹ ਕੀ ਆਖਦਾ ਏ ?

**ਦੂਜਾ ਆਦਮੀ :** ਜੀ ਚੰਗੀ ਕਣਕ ਮੈਂ ਦੇਂਦਾ ਸਾਂ, ਇਹ ਜੋਰੀ ਮੇਰਾ ਬੀ ਚੁਕ ਲਿਆਏ। ਮੈਂ ਫ਼ਰਿਆਦੀ ਆਇਆ ਹਾਂ।

**ਮਲਿਕ ਭਾਗੋ : (ਹੱਸ ਕੇ)** ਭੋਲਿਆ, ਤੇਰੀ ਹੀ ਸੋਹਣੀ ਕਣਕ ਦੀਆਂ ਲੁੱਚੀਆ ਬਣੀਆਂ ਨੇ। ਖ਼ਾਤਰ ਜਮ੍ਹਾ ਰਖ, ਤੈਨੂੰ ਭਾਗ ਦੂਣਾ ਲਗੇਗਾ। **(ਮੋਦੀ ਵਲ ਮੂੰਹ ਭੂਆ ਕੇ)** ਹਾਂ, ਦਸੋ, ਯੋਗੀ ਮੁਨੀ, ਸਾਧੂ ਸੰਤ ਸਭਨਾਂ ਭੋਜਨ ਪਾ ਲਿਆ ਏ ? ਵੇਖਿਓ, ਕੋਈ ਰਹੇ ਨਾ।

**ਮੋਦੀ :** ਇੱਕੋ ਨਾਨਕ ਤੱਪਾ ਹੀ ਨਹੀਂ ਆਇਆ, ਹੋਰ ਅਨੇਕਾਂ ਭੋਜਨ ਪਾ ਗਏ, ਤੇ ਅਨੇਕਾਂ ਬੈਠੇ ਪਾ ਰਹੇ ਨੇ।

**ਮਲਿਕ ਭਾਗੋ :** ਉਹ ਸ਼ੂਦਰ ਲਾਲੋ ਦੇ ਘਰ ਉਤਰਿਐ ! ਕੋਈ ਲੈਣ ਗਿਐ ?

**ਮੋਦੀ :** ਪਹਿਲਾਂ ਪੰਡਤ ਘਲਿਆ ਸੀ, ਹੁਣ ਸਿਪਾਹੀ ਉਹਦੇ ਨਾਲ ਘਲਿਆ ਹੋਇਐ। ਹੁਣ ਕੀ ਮਜਾਲ ਕਿ ਆਵੇ ਨਾ !

**ਮਲਿਕ ਭਾਗੋ :** ਹੈ ਉਹ ਬੜਾ ਹੰਕਾਰੀ ਤੱਪਾ !

(ਗੁਰੂ ਨਾਨਾਕ ਵਲ ਭੇਜਿਆ ਪੰਡਤ ਆਉਂਦਾ ਹੈ।)

**ਪੰਡਤ :** ਨਾਨਕ ਤੱਪੇ ਨੂੰ ਮੈਂ ਲੈ ਆਇਆ ਹਾਂ।

**ਮਲਿਕ ਭਾਗੋ :** ਕਿਥੇ ਵੇ ? ਅੰਦਰ ਲਿਆਓ।

**ਪੰਡਤ :** ਬਸ ਪਹੁੰਚੇ। ਮੈਂ ਦੱਸਣ ਲਈ ਦੋ ਕਦਮ ਅਗੇ ਆ ਗਿਆ ਹਾਂ।

(ਗੁਰੂ ਨਾਨਕ, ਭਾਈ ਲਾਲੋ, ਮਰਦਾਨਾ ਤੇ ਸਿਪਾਹੀ ਆਉਂਦੇ ਹਨ।)

**ਮਲਿਕ ਭਾਗੋ : (ਵਿਓਂ ਨਾਲ, ਗੁਰੂ ਨਾਨਕ ਨੂੰ)** ਇਹ ਤੁਹਾਡੇ ਨਾਲ ਕੌਣ ਨੇ ?

**ਗੁਰੂ ਨਾਨਕ :** ਇਹ ਭਾਈ ਲਾਲੋ ਨੇ, ਜਿਨ੍ਹਾਂ ਵਰਗਾ ਤੁਹਾਡੇ ਸਾਰੇ ਇਲਾਕੇ

ਵਿਚ ਕੋਈ ਤਰਖਾਣ ਨਹੀਂ, ਤੇ ਇਹ ਭਾਈ ਮਰਦਾਨਾ ਮੇਰਾ ਸਾਥੀ ਏ।

**ਮਲਿਕ ਭਾਗੋ :** ਅੱਛਾ, ਮੋਦੀ ਜੀ, ਇਹਨਾਂ ਨੂੰ ਭੋਜਨ ਦਿਓ।

**ਭਾਈ ਲਾਲੋ :** ਮਹਾਰਾਜ, ਮੈਂ ਇਕੋ ਵੇਲੇ ਭੋਜਨ ਕਰਦਾ ਹਾਂ, ਸਾਰੇ ਦਿਨ ਦਾ ਕੰਮ ਮੁਕਾ ਕੇ।

**ਮਲਿਕ ਭਾਗੋ : (ਛਿੱਥਾ ਪੈ ਕੇ)** ਨਹੀਂ ਖਾਂਦਾ ਤਾਂ ਨਾ ਸਹੀ, ਬਿਠਾ ਦਿਓ।

(ਭਾਈ ਲਾਲੋ ਤੇ ਮਰਦਾਨਾ ਇੱਕ ਪਾਸੇ ਮੈਲੀ ਜਿਹੀ ਦਰੀ ਉਤੇ ਬਿਠਾਏ ਜਾਂਦੇ ਹਨ। ਮਲਿਕ ਭਾਗੋ ਇੱਕ ਤਖ਼ਤ-ਪੋਸ਼ ਉਤੇ ਬਹਿ ਕੇ ਗੁਰੂ ਨਾਨਕ ਨੂੰ ਇੱਕ ਪਾਸੇ ਬਿਠਾ ਲੈਂਦਾ ਹੈ।)

**(ਗੁਰੂ ਨਾਨਕ ਨੂੰ)** ਤੁਸੀਂ ਮੇਰਾ ਨਿਉਂਦਾ ਕਿਉਂ ਨਾ ਮੰਨਿਆਂ ?

**ਗੁਰੂ ਨਾਨਕ :** ਜਦੋਂ ਪੰਡਤ ਜੀ ਮੇਰੇ ਕੋਲ ਪਹੁੰਚੇ, ਭਾਈ ਲਾਲੋ ਮੇਰੇ ਲਈ ਭੋਜਨ ਤਿਆਰ ਕਰ ਚੁਕਿਆ ਸੀ।

**ਮਲਿਕ ਭਾਗੋ :** ਹੂੰ !...... ਤਾਂ ਲਾਲੋ ਦੀ ਰੋਟੀ ਤਿਆਰ ਹੋਣ ਕਰਕੇ ਤੁਸੀਂ ਮੇਰਾ ਬ੍ਰਹਮ-ਭੋਜ ਰੱਦ ਕਰ ਦਿੱਤਾ !

**ਗੁਰੂ ਨਾਨਕ :** ਮੇਰੇ ਆਇਆਂ, ਨਾ ਆਇਆਂ, ਏਥੇ ਤਾਂ ਕੋਈ ਫ਼ਰਕ ਪੈਣਾ ਨਹੀਂ ਸੀ, ਪਰ ਭਾਈ ਲਾਲੋ ਦੇ ਪ੍ਰੀਤੀ-ਭੋਜਨ ਦਾ ਨਿਰਾਦਰ ਹੋ ਜਾਂਦਾ ਸੀ।

**ਮਲਿਕ ਭਾਗੋ : (ਭਵਾਂ ਚਾੜ੍ਹ ਕੇ)** ਤੇ ਬ੍ਰਹਮ-ਭੋਜ ਦਾ ਨਿਰਾਦਰ ਪਿਆ ਹੋ ਜਾਏ !

**ਗੁਰੂ ਨਾਨਕ : (ਬੜੇ ਠਰ੍ਹਮੇ ਨਾਲ)** ਨਿਰਾਦਰ ਤਾਂ ਮੈਂ ਸੁੱਕੇ ਟੁੱਕਰ ਦਾ ਵੀ ਨਹੀਂ ਕਰ ਸਕਦਾ। ਪਰ ਰਾਹ ਵਿਚ ਜੋ ਕੁਝ ਦੁੱਧ-ਘਿਓ ਦੇਣ ਵਾਲੇ ਲੋਕਾਂ ਮੈਨੂੰ ਦੱਸਿਆ, ਉਹਦੇ ਤੋਂ ਇਸ ਨੂੰ ਬ੍ਰਹਮ-ਭੋਜ ਵੀ ਨਹੀਂ ਸਮਝਣਾ ਚਾਹੀਦਾ।

**ਮਲਿਕ ਭਾਗੋ : (ਕ੍ਰੋਧ ਵਿਚ)** ਇਹ ਬ੍ਰਹਮ-ਭੋਜ ਵੀ ਨਹੀਂ, ਕਿਉਂਕਿ ਨਾਨਕ ਤੱਪਾ ਇਹਦੇ ਵਿਚ ਸ਼ਾਮਲ ਨਹੀਂ ! ਸਾਰੇ ਇਲਾਕੇ ਵਿਚ ਕੋਈ ਸੰਤ ਮਹਾਤਮਾ, ਜੋਗੀ ਜੁਗੀਸ਼ਰ ਨਹੀਂ ਹੋਣਾ ਜਿਸ ਮੇਰੇ ਬ੍ਰਹਮ-ਭੋਜ ਵਿਚੋਂ ਭੋਜਨ ਨਹੀਂ ਪਾਇਆ !

**ਗੁਰੂ ਨਾਨਕ :** ਜ਼ਰੂਰ ਪਾਇਆ ਹੋਵੇਗਾ, ਪਰ ਉਹਨਾਂ ਦੇ ਭੋਜਨ ਪਾਣ ਨਾਲ ਕੋਈ ਭੋਜਨ ਬ੍ਰਹਮ-ਭੋਜ ਨਹੀਂ ਹੋ ਜਾਂਦਾ ।

**ਮਲਿਕ ਭਾਗੋ :** ਤੇ ਹੋਰ ਹੁੰਦਾ ਕਿਸ ਤਰ੍ਹਾਂ ਏ, ਜੇ ਸੰਤ ਮਹਾਤਮਾਵਾਂ ਦੇ ਸ਼ਾਮਲ ਹੋਇਆਂ ਵੀ ਨਹੀਂ ਹੁੰਦਾ ?

**ਗੁਰੂ ਨਾਨਕ : (ਪੂਰਨ ਸ੍ਵੈ-ਭਰੋਸੇ ਨਾਲ)** ਇਹਦੇ ਵਿਚ ਵਰਤੀ ਸਮਿਗਰੀ ਦੀ ਬ੍ਰਹਮਤਾ ਹੀ ਇਹਨੂੰ ਬ੍ਰਹਮ-ਭੋਜ ਬਣਾ ਸਕਦੀ ਏ, ਖਾਵੇ ਭਾਵੇਂ ਚੋਰ ਤੇ ਭਾਵੇਂ ਸਾਧ ।

**ਮਲਿਕ ਭਾਗੋ :** ਤੇ ਕਿਉਂ, ਸਾਡੀ ਸਮਿਗਰੀ ਤੁਹਾਨੂੰ ਮੈਲੀ ਦਿੱਸੀ ਏ ? **(ਮੋਦੀ ਨੂੰ)** ਵਿਖਾਓ ਏਸ ਤੱਪੇ ਨੂੰ ਆਪਣੀ ਕਣਕ, ਦੁਧ ਵਿਖਾਓ, ਘਿਓ ਵਿਖਾਓ ।

(ਮੋਦੀ ਤੇ ਪਟਵਾਰੀ ਚੀਜ਼ਾਂ ਲਿਆਉਂਦੇ ਹਨ ।)

**ਗੁਰੂ ਨਾਨਕ : (ਕਣਕ ਦੇ ਦਾਣਿਆਂ ਨੂੰ ਚੁੰਮ ਕੇ)** ਬੜੀਆਂ ਸ਼ੁਧ ਨੇ ਇਹ ਸਭੇ ਚੀਜ਼ਾਂ । ਪਰ ਜਿੰਨੀਆਂ ਇਹ ਸ਼ੁਧ ਨੇ, ਓਨਾ ਹੀ ਇਹ ਬ੍ਰਹਮ-ਭੋਜ ਅਸ਼ੁਧ ਏ, ਓਨੀ ਹੀ ਇਹਦੇ ਵਿਚ ਬ੍ਰਹਮਤਾ ਦੀ ਅਣ-ਹੋਂਦ ਏ ।

**ਮਲਿਕ ਭਾਗੋ : (ਕ੍ਰੋਧ ਨਾਲ ਹੱਥ ਕੰਬਣ ਲਗ ਪੈਂਦੇ ਹਨ)** ਵਾਹ ! ਜਿੰਨੀਆਂ ਸ਼ੁਧ ਇਹ ਚੀਜ਼ਾਂ, ਓਨਾ ਅਸ਼ੁਧ ਇਹ ਬ੍ਰਹਮ-ਭੋਜ ! ਇਹ ਕਿਹੜੇ ਤੁਹਾਡੇ ਵੇਦ ਦਾ ਮੰਤਰ ਏ ?

**ਗੁਰੂ ਨਾਨਕ : (ਬੜੀ ਅਡੋਲਤਾ ਨਾਲ)** ਸਿੱਧੀ ਪੱਧਰੀ ਜ਼ਿੰਦਗੀ ਦਾ ਸਾਫ਼ ਸਪਸ਼ਟ ਮੰਤਰ । ਜਿਸ ਕਿਰਤ ਦਾ ਮੁੱਲ ਨਹੀਂ ਦਿੱਤਾ ਗਿਆ, ਜਿੰਨੀ ਉਹ ਸ਼ੁਧ, ਓਨਾ ਅਸ਼ੁਧ ਉਹਦੇ ਉਤੇ ਕਬਜ਼ਾ ।

**ਮਲਿਕ ਭਾਗੋ :** ਮੁੱਲ ਦਾ ਸਵਾਲ ਹੀ ਕਿਥੋਂ ਆਇਆ ? ਬ੍ਰਹਮ-ਯੱਗ ਵਿਚ ਸਾਰਿਆਂ ਹਿੱਸਾ ਪਾਇਐ !

**ਗੁਰੂ ਨਾਨਕ :** ਕਈ ਮਾਸੂਮਾਂ ਅੱਜ ਦੁਧ ਨਹੀਂ ਪੀਤਾ, ਕਈਆਂ ਅੱਜ ਰੁਖੀਆਂ ਖਾਧੀਆਂ ਨੇ, ਤੇ ਕਈ ਸੁਹਾਗੀਆਂ ਪੈਲੀਆਂ ਬੀਜ ਖੁਣੋ ਪਈਆਂ ਰਹਿਣਗੀਆਂ । ਏਸ ਬ੍ਰਹਮ-ਭੋਜ ਵਿਚੋਂ ਨਿਰੀ ਬ੍ਰਹਮਤਾ ਹੀ ਨਹੀਂ ਉਡ ਗਈ, ਇਹਦੇ ਗਰਾਸ ਗਰਾਸ ਵਿਚ ਓਨਾ ਲਹੂ

ਰਚ ਗਿਆ ਏ, ਜਿੰਨਾ ਏਸ ਯੱਗ ਕਰਕੇ ਲੋਕਾਂ ਦੀਆਂ ਜਿੰਦਾਂ 'ਚੋਂ ਘਟ ਗਿਆ ਏ ।

**ਮਲਿਕ ਭਾਗੋ : (ਨਿਢਾਲ ਹੋ ਕੇ)** ਓਹ ਹੰਕਾਰੀ ਤੱਪੇ, ਤੂੰ ਬੜਾ ਅਪਮਾਨ ਕੀਤਾ ਏ ! ਲਿਹਾਜ਼ ਤੇਰੇ ਤੱਪ ਦਾ ਏ, ਤਾਂ ਵੀ ਤੈਨੂੰ ਪਛਤਾਣਾ ਪਵੇਗਾ ।

**ਗੁਰੂ ਨਾਨਕ : (ਗੰਭੀਰ ਹੋ ਕੇ)** ਵੱਡੇ ਮਲਿਕ, ਤੁਹਾਡੀ ਗਰਮੀ ਜਾਂ ਮੇਰੀ ਨਰਮੀ ਏਸ ਸਚਾਈ ਨੂੰ ਬਦਲ ਨਹੀਂ ਸਕਦੀ ਕਿ ਜਿੰਨਾ ਲਹੂ ਏਸ ਸਮਿਗਰੀ ਦੇ ਅਸਲੀ ਮਾਲਕਾਂ ਦਾ ਘਟਿਆ ਏ, ਓਨਾ ਏਸ ਭੋਜਨ ਵਿਚ ਰਚ ਗਿਆ ਏ ।

**ਮਲਿਕ ਭਾਗੋ : (ਰੋਣ-ਹਾਕਾ ਹੋ ਕੇ)** ਤਾਂ ਇਹ ਬ੍ਰਹਮ-ਭੋਜ ਲਹੂ ਦੇ ਘੁਟ ਹੋਏ ਨਾ !

**ਗੁਰੂ ਨਾਨਕ :** ਮੈਨੂੰ ਇਹਦੇ ਵਿਚ ਕੋਈ ਸ਼ੰਕਾ ਨਹੀਂ । ਲਾਲੋ ਦੇ ਘਰੋਂ ਪ੍ਰੇਮ ਨਾਲ ਪੱਕਾ ਭੋਜਨ ਲਿਆਇਆ ਹਾਂ, ਉਹ ਮੇਰੇ ਲਈ ਬ੍ਰਹਮ-ਭੋਜ ਏ ।

**ਮਲਿਕ ਭਾਗੋ : (ਖਿੱਝ ਕੇ)** ਸਾਗ ਨਾਲ ਕੋਧਰੇ ਦੀ ਰੋਟੀ, ਸੂਦਰ ਹੱਥੀਂ ਪੱਕੀ, ਬ੍ਰਹਮ-ਭੋਜ ਹੋ ਗਈ !

**(ਮੋਦੀ ਨੂੰ)** ਲਿਆਓ, ਇੱਕ ਥਾਲ ਪਰੋਸ ਕੇ ।......

(ਪਰੋਸਿਆ ਥਾਲ ਲਿਆਂਦਾ ਜਾਂਦਾ ਹੈ ।)

**(ਗੁਰੂ ਨਾਨਕ ਨੂੰ)** ਤੇ ਇਹ ਲੁੱਚੀ ਪੂਰੀ ਲਹੂ ਦੇ ਘੁੱਟ ਹੋ ਗਏ !

ਗੁਰੂ ਨਾਨਕ : **( ਪਰੋਸੇ ਭੋਜਨ ਵਿਚੋਂ ਇੱਕ ਹੱਥ ਵਿਚ ਲੁੱਚੀ ਪੂਰੀ ਚੁੱਕ ਕੇ)** ਮਰਦਾਨਿਆਂ, ਜਾਹ ਜਿਹੜੇ ਵੀਰ ਭੈਣਾਂ ਬਾਹਰ ਖਲੋਤੇ ਨੇ, ਉਹਨਾਂ ਨੂੰ ਬੁਲਾ ਲਿਆ ।

(ਮਰਦਾਨਾ ਜਾਂਦਾ ਹੈ ।
ਗੁਰੂ ਨਾਨਕ ਦੇ ਮੂੰਹ ਉਤੇ ਜਲਾਲ ਤੇ ਮਲਿਕ ਭਾਗੋ ਦੇ ਮੂੰਹ ਉਤੇ ਤੌਖਲਾ ਵਧਦਾ ਜਾ ਰਿਹਾ ਹੈ ।
ਮਰਦਾਨਾ ਤੇ ਉਹਦੇ ਨਾਲ ਕਈ ਇਸਤ੍ਰੀਆਂ ਮਰਦ ਅੰਦਰ ਆਉਂਦੇ ਹਨ । )

**(ਸਾਰੇ ਆਏ ਲੋਕਾਂ ਨੂੰ)** ਵੀਰੋ, ਭੈਣੋ, ਇਹ ਭੋਜਨ ਤੁਹਾਡੀ

ਰਸਦ ਨਾਲ ਪੱਕਾ ਏ। ਮੈਂ ਮਲਿਕ ਭਾਗੋ ਨੂੰ ਆਖਿਆ ਏ ਕਿ ਇਹਦੀ ਗਰਾਹੀ ਗਰਾਹੀ ਵਿਚ ਓਨਾ ਲਹੂ ਰਚ ਗਿਆ ਏ, ਜਿੰਨਾ ਤੁਹਾਡਾ ਘਟ ਗਿਆ ਏ, ਜਿਨ੍ਹਾਂ ਕੋਲੋਂ ਖੋਹ ਕੇ ਇਹ ਰਸਦ ਜੋਰੀਂ ਲਿਆਂਦੀ ਗਈ ਏ।

(ਸਾਰੇ ਮਲਿਕ ਭਾਗੋ ਦੇ ਮੂੰਹ ਵਲ ਤੱਕਦੇ ਹਨ, ਬੋਲ ਨਹੀਂ ਸਕਦੇ।)

ਜੋ ਤੁਸਾਂ ਮੈਨੂੰ ਰਾਹ ਵਿਚ ਆਖਿਆ ਸੀ ਉਹ ਆਪਣੇ ਮਲਿਕ ਨੂੰ ਵੀ ਦਸੋ।

(ਸਾਰੇ ਮਲਿਕ ਵਲ ਫੇਰ ਤੱਕਦੇ, ਤੇ ਹੁਣ ਕੋਈ ਕੋਈ ਆਪਸ ਵਿਚ ਘੁਸਰ ਮੁਸਰ ਵੀ ਕਰਦਾ ਹੈ।
ਮਲਿਕ ਦਾ ਰੰਗ ਪੀਲਾ ਪੈ ਗਿਆ ਹੈ।
ਇਕ ਬਿਰਧ ਆਦਮੀ ਅਗਾਂਹ ਵਧਦਾ ਹੈ।)

**ਬਿਰਧ ਆਦਮੀ :** ਹਾਂ ਮਹਾਰਾਜ! ਸਾਡਾ ਲਹੂ ਤਾਂ ਓਦਣ ਦਾ ਸੁੱਕ ਰਿਹਾ ਸੀ ਜਿੱਦਣ ਦੇ ਸਿਪਾਹੀ ਡਰਾਵੇ ਪਏ ਦੇਂਦੇ ਸਨ, ਤੇ ਕਲ੍ਹ ਜਦੋਂ ਇਹ ਕਈ ਘਰੀਂ ਹੂੰਝਾ ਹੀ ਫੇਰ ਆਏ, ਅਸਾਂ ਕਈਆਂ ਨੇ ਨਾ ਰਿੱਧਾ, ਨਾ ਪੱਕਾ ਏ।

**ਗੁਰੂ ਨਾਨਕ : (ਮਲਿਕ ਭਾਗੋ ਨੂੰ, ਉਹਦੀ ਬੇ-ਆਰਾਮੀ ਵੇਖ ਕੇ)** ਆਪ ਦੀ ਏਡੀ ਖ਼ਫ਼ਗੀ ਦਾ ਮੈਨੂੰ ਦੁਖ ਬਹੁਤ ਹੋ ਰਿਹੈ। **(ਇਕ ਹੱਥ ਵਿਚ ਪਰੋਸੇ ਥਾਲ ਵਿਚੋਂ ਚੁਕੀਆਂ ਲੁਚੀਆਂ ਪੂਰੀਆਂ ਵਿਖਾ ਕੇ)** ਪਰ ਮੇਰੇ ਹੱਥ ਫੜੀਆਂ ਲੁੱਚੀਆਂ ਪੂਰੀਆਂ ਵਿਚਲਾ ਲਹੂ ਤ੍ਰਿਪਣ ਤਕ ਆਇਆ ਹੋਇਐ।

**(ਦੂਜੇ ਹੱਥ ਵਿਚ ਫੜੀ ਭਾਈ ਲਾਲੋ ਦੀ ਰੋਟੀ ਵਿਖਾ ਕੇ)** ਇਹ ਰੋਟੀ ਭਾਈ ਲਾਲੋ ਦੇ ਘਰ ਪੱਕੀ ਏ, ਇਹਦੇ ਵਿਚ ਸੁੱਚੀ ਕਮਾਈ ਦਾ ਅੰਮ੍ਰਿਤ ਵੀ ਨੁੱਚੜਣ ਤਕ ਆਇਆ ਹੋਇਐ।

(ਗੁਰੂ ਨਾਨਕ ਰੋਟੀ ਫੜੀ ਮੁੱਠ ਘੁੱਟਦੇ ਤੇ ਮਲਿਕ ਨੂੰ ਉਹਦੇ ਵਿਚੋਂ ਦੁਧ ਦੀ ਧਾਰ

ਵੱਗਦੀ ਜਾਪਦੀ ਹੈ।)

ਇਹਨਾਂ ਪੂਰੀਆਂ ਤੇ ਲੁੱਚੀਆਂ ਨੂੰ ਤੁਸੀਂ ਬ੍ਰਹਮ ਆਖਦੇ ਹੋ !

(ਗੁਰੂ ਨਾਨਕ ਪੂਰੀਆਂ ਲੁਚੀਆਂ ਵਾਲੀ ਮੁੱਠ ਘੁੱਟਦੇ, ਤੇ ਮਲਿਕ ਨੂੰ ਵਿਚੋਂ ਲਹੂ ਨੁੱਚੜਦਾ ਜਾਪਦਾ ਹੈ।)

ਮਲਿਕ ਭਾਗੋ, ਇਹ ਲਹੂ ਤੁਹਾਡੇ ਸਿਪਾਹੀਆਂ ਦੀਆਂ ਚਾਬਕਾਂ ਨਾਲ ਵਗਿਆ ਸੀ, ਜਿਹੜੀਆਂ ਮਾਰ ਮਾਰ ਕੇ ਇਹਨਾਂ ਗ਼ਰੀਬਾਂ ਦੀ ਕਿਰਤ ਜੋਰੀ ਏਸ ਬ੍ਰਹਮ-ਭੋਜ ਲਈ ਲਿਆਂਦੀ ਗਈ ਏ।

(ਲੋਕ ਗੁਰੂ ਨਾਨਕ ਦੇ ਚਰਨੀਂ ਲੱਗਦੇ, ਮਲਿਕ ਗਲ ਵਿਚ ਸਾਫ਼ਾ ਪਾ ਕੇ ਸ਼ਰਮਸਾਰ ਹੁੰਦਾ ਹੈ।)

**ਮਰਦਾਨਾ ਤੇ ਭਾਈ ਲਾਲੋ :** ਧੰਨ ਸਾਡਾ ਗੁਰੂ ਨਾਨਕ !

**ਗੁਰੂ ਨਾਨਕ :** ਨਹੀਂ ਮਰਦਾਨਿਆਂ, ਧੰਨ ਇਹ ਸੱਚਾ ਕਾਮਾ ਭਾਈ ਲਾਲੋ, ਤੇ ਧੰਨ ਇਹਨਾਂ ਚੰਗੇ ਲੋਕਾਂ ਦੀ ਕਮਾਈ।

**[ ਪਰਦਾ ਡਿੱਗਦਾ ਹੈ ]**

# ਕੋਧਰੇ ਦੀ ਰੋਟੀ 'ਚੋਂ ਦੁੱਧ ਤ੍ਰਿਪਿਆ ਸੀ...?

ਮੇਰਾ ਨਾਟਕ 'ਕੋਧਰੇ ਦੀ ਰੋਟੀ' ਪੜ੍ਹ ਕੇ ਇੱਕ ਬੜੇ ਸੂਝਵਾਨ ਪਾਠਕ ਨੇ ਲਿਖਿਆ ਸੀ :

"ਆਪ ਜੀ ਏਉਂ ਪਰਾਏ ਹੱਕ ਦੇ ਪਕਵਾਨਾਂ ਅਤੇ ਸੁੱਚੀ ਕਿਰਤ ਦੀ ਰੋਟੀ ਨੂੰ ਮੁੱਠਾਂ ਵਿਚ ਘੁਟ ਕੇ ਲਹੂ ਤੇ ਦੁੱਧ ਨਚੋੜ ਕੇ ਕੋਲ ਖੜੋਤੇ ਲੋਕਾਂ ਨੂੰ ਹੈਰਾਨੀ ਨਾਲ ਚਕ੍ਰਿਤ ਕਰਨ ਲਈ ਪ੍ਰਚਲਤ ਕਰਾਮਾਤ ਦਾ ਆਸਰਾ ਲੈਣ ਤੋਂ ਬਚ ਨਹੀਂ ਸਕੇ, ਜਿਸ ਦੇ ਕਿ ਆਪ ਕਾਇਲ ਨਹੀਂ ਹੋ। ਕੀ ਏਸ ਤੋਂ ਇਹ ਚੰਗਾ ਨਾ ਹੁੰਦਾ ਤੇ ਆਪ ਸ਼ਬਦਾਂ ਦੇ ਮਾਹਿਰ ਹੁੰਦੇ ਹੋਏ ਏਸ ਆਮ ਪ੍ਰਚਲਤ ਕਰਾਮਾਤ ਦੇ ਆਸਰੇ ਨੂੰ ਛੱਡ, ਕੇਵਲ ਆਪਣੇ ਸ਼ਬਦਾਂ ਦੀ ਜਾਦੂਗਰੀ ਨਾਲ ਕਰਾਮਾਤ ਦੀ ਰੌਸ਼ਨੀ ਵਿਚ ਏਸੇ ਲਹੂ-ਦੁੱਧ ਨੂੰ ਵਗਦਾ ਪ੍ਰਤਖ ਕਰ ਦੇਣ ਤਕ ਸੀਮਤ ਰਹਿੰਦੇ ?"

ਜਿਸ ਤਰ੍ਹਾਂ ਮੇਰੇ ਸੂਝਵਾਨ ਪਾਠਕ ਨੇ ਲਿਖਿਆ ਹੈ, ਓਸ ਤਰ੍ਹਾਂ ਕਰ ਸਕਣਾ ਮੇਰੇ ਲਈ ਕੋਈ ਔਖੀ ਗੱਲ ਨਹੀਂ ਸੀ, ਪਰ ਏਉਂ ਕੀਤਿਆਂ ਓਸ ਕਲਾਕਾਰ ਦੀ ਜਾਦੂ-ਕਥਨੀ ਨਾਲ ਇਨਸਾਫ਼ ਨਾ ਹੋਇਆ ਹੁੰਦਾ, ਜਿਸ ਨੇ ਪਰਬਤ ਜੇਡੀ ਹਕੀਕਤ ਦੋ ਮੁੱਠੀਆਂ ਵਿਚੋਂ ਚਿੱਟੇ ਤੇ ਲਾਲ ਟੇਪੇ ਡੇਗ ਕੇ ਮਨੁੱਖ ਦੀਆਂ ਕਈ ਨਸਲਾਂ ਦੇ ਦਿਮਾਗ਼ ਉਤੇ ਪੱਥਰ ਉਤੇ ਲਕੀਰ ਵਾਂਗ ਛਾਪ ਦਿੱਤੀ। ਨਾ ਓਸ ਕਲਾਕਾਰ ਦਾ ਭਾਵ ਗੁਰੂ ਨਾਨਕ ਨੂੰ ਕਰਾਮਾਤੀ ਅਵਤਾਰ ਦਸਣਾ ਸੀ, ਤੇ ਨਾ ਸੋਭਾ ਸਿੰਘ ਦਾ ਹੀ ਹੈ, ਜਿਨ੍ਹਾਂ ਨੇ ਬੜੀ ਸੁਹਣੀ ਤਸਵੀਰ

ਰਾਹੀਂ ਇਹ ਹਕੀਕਤ ਚਿੱਤਰੀ ਹੈ।

ਮੈਂ ਤਾਂ ਇੱਕ ਨਹੀਂ, ਅਨੇਕ ਵਾਰ ਦੁਹਰਾ ਚੁੱਕਿਆ ਹਾਂ ਕਿ ਨਾ ਜ਼ਮੀਨ ਤੇ ਨਾ ਅਸਮਾਨ ਉਤੇ ਕੁਝ ਵੀ ਕੁਦਰਤ ਦੇ ਨੇਮਾਂ ਤੋਂ ਵਖਰਾ ਵਾਪਰ ਸਕਦਾ ਹੈ।

ਮੈਂ ਓਸ ਅਛੂਤੇ ਕਲਾਕਾਰ ਤੋਂ ਬਲ ਬਲ ਜਾਣੋਂ ਨਹੀਂ ਰਹਿ ਸਕਿਆ, ਜਿਸ ਨੇ ਸੁੱਚੀ ਕਿਰਤ ਦਾ ਅੰਮ੍ਰਿਤ-ਪਣ ਤੇ ਲੁਟ-ਘਸੁਟੀ ਦੌਲਤ ਦੀ ਲਹੂ-ਲੁਹਾਨਗੀ ਨੂੰ ਇੱਕੋ ਸਾਦੇ ਜਿਹੇ ਰੂਪ-ਚਿੱਤਰ ਰਾਹੀਂ ਸਦੀਆਂ ਦੀ ਯਾਦ-ਸ਼ਿਲਾ ਉਤੇ ਉਕਰ ਦਿੱਤਾ।

ਕਲਾ ਤੇ ਕਵਿਤਾ ਸਾਇੰਸੀ ਐਕਸ-ਰੇ ਦੇ ਅਮਲ ਤੋਂ ਬੜੀਆਂ ਸੂਖਮ ਹਨ। ਇਹਨਾਂ ਦੇ ਅਧਿਕਾਰ ਬੇਅੰਤ ਹਨ। ਮੇਰੇ ਇਸ ਕਹਿਣ ਬਾਰੇ ਕਿ ਸਹਿਬਾਂ ਦੇ ਦਿਲ ਦੀਆਂ ਉਮੰਗਾਂ ਕਾਹਲੀਆਂ ਪੈ ਕੇ ਸੀਨੇ ਉਤੇ ਉਭਰ ਆਈਆਂ, ਕੋਈ ਪੜਚੋਲ ਕਰ ਸਕਦਾ ਹੈ ਕਿ ਜਵਾਨ ਹੋਣ ਸਮੇਂ ਮੁਟਿਆਰ ਦੇ ਸੀਨੇ ਉਤੇ ਜੋ ਕੁਝ ਉਭਰਦਾ ਹੈ, ਉਹ ਬੇ-ਸਰੀਰ ਉਮੰਗਾਂ ਨਹੀਂ ਹੁੰਦੀਆਂ, ਸਰੀਰਕ ਉਭਾਰ ਹੁੰਦਾ ਹੈ।

ਯਸੂ ਮਸੀਹ ਦਾ ਪਿਤਾ ਹੁੰਦਿਆਂ, ਉਹਦਾ ਜਨਮ ਕੁਆਰੀ ਦੀ ਕੁਖੋਂ ਕਲਪਣਾ ਕਰਾਮਾਤ ਦਾ ਇਸ਼ਕ ਨਹੀਂ, ਯਸੂ ਮਸੀਹ ਦੀ ਬੇ-ਮਿਸਾਲ ਪਵਿੱਤਰਤਾ ਨੂੰ ਇਕ ਚਿੰਨ੍ਹ ਵਿਚ ਰੂਪਮਾਨ ਕਰਨਾ ਹੈ। ਹਾਵਰਡ ਫ਼ਾਸਟ ਵਰਗੇ ਸੰਸਾਰ-ਪ੍ਰਸਿਧ ਰੌਸ਼ਨ-ਦਿਮਾਗ਼ ਲੇਖਕ ਨੇ ਯਸੂ ਮਸੀਹ ਦੀ ਕਹਾਣੀ ਲਿਖਦਿਆਂ ਏਸੇ ਰਵਾਇਤ ਨੂੰ ਅਪਣਾਇਆ ਹੈ। ਸੁਹਣੀ ਤੇ ਮਹੀਂਵਾਲ ਦੀਆਂ ਚਿੱਟੀਆਂ ਲਾਸ਼ਾਂ ਨੂੰ ਮੈਂ ਸੰਗਮਰਮਰ ਦੇ ਬੁੱਤ ਆਖਿਆ — ਸੰਗਮਰਮਰ ਉਹ ਬਿਲਕੁਲ ਨਹੀਂ ਸਨ। ਕੁਆਰੀ ਕੰਨਿਆਂ ਦੀ ਕੁਖੇ ਕੋਈ ਬਾਲ ਪੈ ਨਹੀਂ ਸਕਦਾ, ਪਰ ਯਸੂ ਮਸੀਹ ਦੀ ਪਵਿਤਰਤਾ ਨੂੰ, ਉਹਦੀ ਕੁਆਰੀ ਮਾਂ ਨੇ ਰੂਪ ਨਕਸ਼ ਦੇ ਕੇ, ਛੁਹੀ ਜਾ ਸਕਣ ਵਾਲੀ ਨਿਗਰ ਹਕੀਕਤ ਬਣਾ ਦਿਤਾ।

ਸਟਾਲਿਨ ਵਰਗੇ ਸਾਇੰਸੀ ਦਿਮਾਗ਼ ਰਖਣ ਵਾਲੇ ਮਾਰਕਸਵਾਦੀ ਨੇ ਕਮਿਊਨਿਸਟ ਪਾਰਟੀ ਦੀ ਸ਼ਕਤੀ ਨੂੰ ਲੋਕਾਂ ਦੀ ਸ਼ਕਤੀ ਦਰਸਾਣ ਲਈ ਯੂਨਾਨੀ ਮਿਥਿਹਾਸ ਵਿਚੋਂ ਇਕ ਦੇਓ ਦੀ ਮਿਸਾਲ ਦਿੱਤੀ। ਇਹ ਦੇਓ ਕਿਸੇ ਕੋਲੋਂ ਮਰਦਾ ਨਹੀਂ ਸੀ। ਉਹਦੇ ਸਾਰੇ ਦੁਸ਼ਮਣ ਹਾਰ ਥੱਕੇ। ਓੜਕ ਕਿਸੇ ਚਤਰ ਦੁਸ਼ਮਣ ਨੇ ਇਹ ਭੇਤ ਲੱਭ ਲਿਆ ਕਿ 'ਜਿੰਨਾ ਚਿਰ ਇਹਦੇ ਪੈਰ ਧਰਤੀ ਨੂੰ

ਛੂੰਹਦੇ ਰਹਿਣਗੇ, ਏਸ ਨੇ ਅਮਰ ਰਹਿਣਾ ਹੈ — ਕਿਉਂਕਿ ਅਮਰ ਧਰਤੀ ਦੀ ਜਿੰਦ ਨਾਲ ਇਹ ਜੁੜਿਆ ਰਹਿੰਦਾ ਹੈ'। ਚਲਾਕੀ ਕਰ ਕੇ ਦੁਸ਼ਮਣਾਂ ਨੇ ਏਸ ਦੇਓ ਦੇ ਪੈਰ ਧਰਤੀ ਨਾਲੋਂ ਅਛੁਹ ਕਰ ਦਿੱਤੇ, ਤੇ ਉਹਨੂੰ ਮਾਰ ਲਿਆ। ਕਮਿਊਨਿਸਟ ਪਾਰਟੀ ਦਾ ਲੋਕਾਂ ਨਾਲ ਰਿਸ਼ਤਾ ਅਟੁਟ ਵਿਖਾਣ ਲਈ ਏਸ ਮਿਸਾਲ ਦੀ ਚੋਣ ਕਿਸੇ ਕਲਾਕਾਰ ਦੀ ਚੋਣ ਹੈ।

ਗੁਰੂ ਨਾਨਕ ਸਾਹਬ ਨੇ ਅਸਲ ਵਿਚ ਓਸੇ ਤਰ੍ਹਾਂ ਹੀ ਕੀਤਾ ਸੀ, ਜਿਸ ਤਰ੍ਹਾਂ ਮੇਰੇ ਸੂਝਵਾਨ ਪਾਠਕ ਨੇ ਚਾਹਿਆ ਹੈ। ਦੁੱਧ ਤੇ ਲਹੂ ਦੀ ਧਾਰ ਵਗਾ ਲੈਣ ਨਾਲੋਂ ਇਹ ਕਿਤੇ ਔਖਾ ਢੰਗ ਹੈ। ਦੁਧ ਤੇ ਲਹੂ ਦੀਆਂ ਧਾਰਾਂ ਤਾਂ ਹੁਣ ਵੀ ਕਈ ਕਾਮਣ ਦੇ ਮਾਹਿਰ ਡਾਕਟਰ ਤੇ ਮਦਾਰੀ ਵਗਾ ਸਕਦੇ ਹੋਣ, ਪਰ ਏਨੀਆਂ ਸਦੀਆਂ ਦੀਆਂ ਅੱਖਾਂ ਵਿਚ ਇਹਨਾਂ ਧਾਰਾਂ ਨੂੰ ਵਗਦੇ ਦਰਸਾਣਾ ਕੋਈ ਮਹਾਨ ਕਲਾਕਾਰ ਹੀ ਕਰ ਸਕਦਾ ਸੀ।

ਮੇਰੇ ਕੋਲ ਤਾਂ ਭਲਾ ਲਫ਼ਜ਼ ਹੈਨ, ਥੋੜੇ ਨਹੀਂ ਤਾਂ ਬਹੁਤੇ ਲਫ਼ਜ਼ਾਂ ਦੀ ਮਦਦ ਨਾਲ, ਪੂਰੀ ਤਰ੍ਹਾਂ ਨਹੀਂ ਤਾਂ ਅਧੂਰੀ ਤਰ੍ਹਾਂ ਹੀ ਮੈਂ ਗੁਰੂ ਨਾਨਕ ਸਾਹਬ ਦੀ ਸਚਾਈ ਨੂੰ ਕਥਨ ਕਰ ਸਕਦਾ ਹਾਂ, ਤੇ ਅੰਮ੍ਰਿਤਾ ਪ੍ਰੀਤਮ ਆਪਣੀ ਕਵਿਤਾ ਦੇ ਕਮਾਲ ਨਾਲ ਓਸ ਸਚਾਈ ਦਾ ਝਲਕਾਰਾ ਪੁਆ ਸਕਦੀ ਹੈ:

**ਜਿਨ੍ਹੀਂ ਸੱਚ ਨਬੇੜਿਆ, ਮੈਂ ਕੁਰਬਾਨੇ ਤੁੱਧ**
**ਹੱਕ ਪਰਾਇਆ ਰੱਤ ਹੈ, ਮਿਹਨਤ ਸੁੱਚਾ ਦੁੱਧ**

ਪਰ ਸੋਭਾ ਸਿੰਘ ਦੀ ਕਲਾ ਦੇ ਵਸੀਲੇ ਵਿਚ ਲਫ਼ਜ਼ ਸ਼ਾਮਲ ਹੀ ਨਹੀਂ। ਇਕੋ ਪੰਨੇ ਦੇ ਖ਼ਾਮੋਸ਼ ਚਿੱਤਰ ਵਿਚ ਹੀ ਓਸ ਨੇ ਸਾਰੀ ਕਹਾਣੀ, ਸਾਰਾ ਸੁਪਨਾ, ਸਾਰਾ ਫ਼ਲਸਫ਼ਾ 'ਬੁਰਸ਼ਾਣਾ' ਹੁੰਦਾ ਹੈ। ਨਾ ਕਵਿਤਾ ਦਾ ਬਿਆਨ, ਨਾ ਦਲੀਲਾਂ ਦੀ ਪਰਤੱਖਤਾ ਉਹ ਵਰਤੋਂ ਵਿਚ ਲਿਆ ਸਕਦਾ ਹੈ। ਉਹ ਗੁਰੂ ਨਾਨਕ ਦੀ ਅਛੂਤੀ ਸਚਿਆਈ ਨੂੰ ਦੁਧ-ਲਹੂ ਦੇ ਟੇਪੇ ਡੇਗੇ ਬਿਨਾਂ ਕੀਕਰ ਦਰਸਾਏ?

ਚਿੰਨ੍ਹਾਂ ਦੀ ਸੁਤੰਤਰ ਵਰਤੋਂ ਉਤੇ ਕਲਾਕਾਰ ਦਾ ਅਧਿਕਾਰ ਪਰੰਪਰਾ ਤੋਂ ਮੰਨਿਆਂ ਚਲਿਆ ਆ ਰਿਹਾ ਹੈ, ਤੇ ਮੰਨਿਆਂ ਹੀ ਚਲਿਆ ਜਾਂਦਾ ਰਹੇਗਾ।

ਮੈਂ ਸਮਝ ਸਕਦਾ ਹਾਂ ਕਿ ਕੁਝ ਪਾਠਕਾਂ ਦਾ ਧਿਆਨ ਦਿਲ-ਧਸਵੀਂ

ਹਕੀਕਤ ਦੀ ਚਿੱਤਰਕਾਰੀ ਨਾਲੋਂ ਕਰਾਮਾਤ ਦੀ ਸੰਭਾਵਨਾ ਵਲ ਬਹੁਤਾ ਕਿਉਂ ਗਿਆ ਹੈ। ਕਰਾਮਾਤ ਵਿਚ ਵਿਸ਼ਵਾਸ ਮਨੁੱਖੀ ਦਿਮਾਗ਼ ਦੇ ਵਿਕਾਸ ਵਿਚ ਅੱਜ ਤਕ ਬਾਧਕ ਰਿਹਾ ਹੈ, ਤੇ ਕਈ ਆਪਾ-ਸੁਆਰਥੀ ਇਹਨਾਂ ਕਰਾਮਾਤਾਂ ਦੀ ਓਟ ਲੈ ਕੇ ਜਨਤਾ ਲਈ ਆਰਥਕ ਤੇ ਰੂਹਾਨੀ ਬੋਝ ਬਣੇ ਹੋਏ ਹਨ । ਸਾਡੇ ਦੇਸ ਵਿਚ ਅਜਿਹੀ ਓਟ ਲੈਣ ਵਾਲੇ ਅਣ-ਗਿਣਤ ਹਨ। ਏਸ ਅੰਧ-ਵਿਸ਼ਵਾਸ ਦੇ ਖ਼ਿਲਾਫ਼ ਇਹਤਿਆਤ ਦੀ ਅਤਿ ਚਿੰਨ੍ਹਾਂ ਦੀ ਕਲਾ-ਵਰਤੋਂ ਤੋਂ ਵੀ ਕਦੇ ਸ਼ਾਕੀ ਹੋ ਜਾਂਦੀ ਹੈ; ਪਰ ਜ਼ਿੰਦਗੀ ਦਾ ਡੂੰਘੇਰਾ ਮੁਤਾਲਿਆ ਜ਼ਿੰਦਗੀ ਨੂੰ ਹਸਤੀ ਦੀ ਸਭ ਤੋਂ ਵਡੀ ਕਰਾਮਾਤ ਹੀ ਦਰਸਾਂਦਾ ਹੈ, ਤੇ ਹੁਨਰ ਦੀ ਜਾਦੂਗਰੀ ਨੂੰ ਜਦ ਉਹਦੇ ਪ੍ਰਗਟ ਕਰਨ ਲਈ ਲੋੜੀਂਦੇ ਲਫ਼ਜ਼ ਨਹੀਂ ਲਭਦੇ, ਤਾਂ ਕਲਾਕਾਰ, ਕਰਾਮਾਤ ਵਿਚ ਯਕੀਨ ਨਾ ਰਖਦਾ ਹੋਇਆ ਵੀ ਕਰਾਮਾਤੀ ਚਿੰਨ੍ਹਾਂ ਦੀ ਸਹਾਇਤਾ ਲੈਂਦਾ ਹੈ । ਹਕੀਕਤ ਕਰਾਮਾਤਾਂ ਤੋਂ ਬਿਲਕੁਲ ਬੇ-ਮੁਥਾਜ ਹੈ, ਪਰ ਏਸ ਮਹਾਨ ਹਕੀਕਤ ਦੇ ਕਿਸੇ ਨਿੱਕੇ ਜਿਹੇ ਅੰਗ ਦੇ ਚਿੰਨ੍ਹ-ਚੱਕਰ ਮਨੁੱਖੀ ਅੱਖਾਂ ਵਿਚ ਖਿੱਚ ਦੇਣਾ ਕਲਾ ਦੀ ਕਰਾਮਾਤ ਜ਼ਰੂਰ ਹੈ।

ਸਾਡੇ ਮਹਾਂਕਵੀ ਟੈਗੋਰ ਦੀ ਰਚਨਾ ਵਿਚ ਅਜਿਹੇ ਚਿੰਨ੍ਹਾਂ ਦੀ ਵਰਤੋਂ ਆਮ ਹੈ । ਹਰ ਮਹਾਨ ਕਵੀ, ਮਹਾਨ ਲੇਖਕ, ਮਹਾਨ ਚਿੱਤਰਕਾਰ ਨੇ ਇਹਨਾਂ ਦੀ ਵਰਤੋਂ ਕੀਤੀ ਹੈ, ਕਿਉਂਕਿ ਹਕੀਕਤ ਦੇ ਕਿੰਨੇ ਹੀ ਪਾਸਿਆਂ ਉਤੇ ਉਹਨਾਂ ਚਾਨਣ ਪਾਣਾ ਸੀ।

ਗੋਰਕੀ ਵਰਗੇ ਸਾਫ਼-ਅਕੀਦਾ ਲੇਖਕ ਨੇ ਆਪਣੀਆਂ ਅਨੇਕਾਂ ਕਹਾਣੀਆਂ ਵਿਚ ਕਰਾਮਾਤ ਜਾਪਦੇ ਚਿੰਨ੍ਹਾਂ ਦੀ ਮਦਦ ਲਈ ਹੈ। ਮਨੁੱਖੀ ਦਲੇਰੀ ਦੀ ਇੱਕ ਸਿਖਰ ਪ੍ਰਗਟ ਕਰਨ ਲਈ ਬਹਾਦਰ ਡਾਂਕੋ ਦਾ ਚਰਿਤਰ ਉਸ ਆਪਣੀ ਪ੍ਰਸਿਧ ਰਚਨਾ 'ਇਜ਼ਰਗਿਲ ਦੀਆਂ ਕਹਾਣੀਆਂ' ਵਿਚ ਲਿਖਿਆ ਹੈ। ਇਹਦਾ ਸੰਖੇਪ ਮੈਂ ਆਪਣੇ ਲਫ਼ਜ਼ਾਂ ਵਿਚ ਹੇਠਾਂ ਦੇ ਰਿਹਾ ਹਾਂ :

> "ਕਿਸੇ ਥਾਂ ਕੋਈ ਸਾਦੇ ਜਿਹੇ ਕੁਦਰਤੀ ਲੋਕ ਵਸਦੇ ਸਨ । ਇਹਨਾਂ ਨੂੰ ਉਹਨਾਂ ਦੀ ਕਿਸੇ ਦੁਸ਼ਮਣ ਜਮਾਤ ਨੇ ਮਾਰ ਧੱਕ ਕੇ ਇੱਕ ਸੰਘਣੇ ਹਨੇਰੇ ਜੰਗਲ ਵਿਚ ਪਨਾਹ ਲੈਣ ਲਈ ਮਜਬੂਰ ਕਰ ਦਿੱਤਾ। ਏਥੇ ਸੂਰਜ ਦੇ ਚਾਨਣ ਤੋਂ ਸਦਾ ਵਿਰਵੇ ਰਹਿਣ ਕਰਕੇ ਓਹਨਾਂ ਵਿਚ ਕਈ ਬੀਮਾਰੀਆਂ ਪੈ ਗਈਆਂ, ਅਨੇਕਾਂ ਮਰ ਗਏ ਤੇ

ਬਾਕੀਆਂ ਨੂੰ ਯਕੀਨੀ ਮੌਤ ਦਿਸਣ ਲੱਗ ਪਈ।

ਉਹਨਾਂ ਵਿਚੋਂ ਡਾਂਕੋ ਨਾਂ ਦੇ ਇੱਕ ਨੌਜਵਾਨ ਨੂੰ ਜਾਪਿਆ ਕਿ ਉਹਦੇ ਦਿਲ ਅੰਦਰ ਕੁਝ ਬਲਣ ਲਗ ਪਿਆ ਸੀ। ਉਸ ਆਖਿਆ, ਜੇ ਉਹਦੇ ਸਾਥੀ ਉਹਦੇ ਪਿਛੇ ਤੁਰਨਾ ਮੰਨ ਲੈਣ ਤਾਂ ਉਹ ਉਹਨਾਂ ਨੂੰ ਹਨੇਰੇ ਜੰਗਲ ਵਿਚੋਂ ਕੱਢ ਕੇ ਬਾਹਰ ਚਾਨਣੀ ਕੁਦਰਤ ਵਿਚ ਲੈ ਜਾਏਗਾ। ਸਾਥੀ ਉਹਦੇ ਪਿਛੇ ਹੋ ਤੁਰੇ, ਪਰ ਰਸਤਾ ਬੜਾ ਬਿਖੜਾ ਤੇ ਅਮੁੱਕ ਜਾਪਦਾ ਸੀ। ਸਾਥੀ ਤੁਰੀ ਗਏ, ਪਰ ਚਾਨਣ ਦੀ ਅਜੇ ਕੋਈ ਕਿਰਨ ਪੈਂਦੀ ਨਾ ਵੇਖ ਕੇ ਉਹਨਾਂ ਦਾ ਸਬਰ ਮੁੱਕਦਾ ਗਿਆ। ਓੜਕ ਕਈਆਂ ਦਿਲ ਛਡ ਦਿੱਤੇ, ਤੇ ਡਾਂਕੋ ਉਤੇ ਉਹਨਾਂ ਆਪਣਾ ਗੁੱਸਾ ਕੱਢਣਾ ਚਾਹਿਆ।

"ਤੂੰ, ਸ਼ੇਖ਼-ਚਿਲੀਆ, ਸਾਨੂੰ ਧੋਖਾ ਦਿੱਤਾ, ਝੂਠੇ ਲਾਰੇ ਦੇ ਕੇ ਤੂੰ ਸਾਨੂੰ ਸਾਡੀ ਚੰਗੀ ਪਨਾਹ ਤੋਂ ਪੁਟ ਲਿਆਇਓਂ।"

ਤੇ ਉਹ ਉਹਨੂੰ ਕਤਲ ਕਰਨ ਉਤੇ ਤੁਲ ਪਏ।

ਡਾਂਕੋ ਦੇ ਦਿਲ ਅੰਦਰ ਲਾਟਾਂ ਮਚ ਰਹੀਆ ਸਨ, ਉਹਨੂੰ ਬੜਾ ਦੁਖ ਹੋ ਰਿਹਾ ਸੀ ਕਿ ਬੇ-ਸਬਰੇ ਸਾਥੀ ਉਹਦਾ ਬਲਦਾ ਦਿਲ ਪੈਰਾਂ ਹੇਠਾਂ ਮਸਲ ਕੇ ਬੁਝਾ ਦੇਣਗੇ, ਫੇਰ ਕੀ ਪਤਾ ਕਦੋਂ ਦਿਲ ਵਿਚੋਂ ਸ਼ੁਅਲੇ ਉਠਣ, ਤੇ ਓਨੇ ਚਿਰ ਵਿਚ ਇਹ ਉਹਦੇ ਸਾਰੇ ਸਾਥੀ ਹਨੇਰੇ ਵਿਚ ਮਰ ਮੁਕ ਹੀ ਜਾਣ।

ਉਸ ਨੇ ਉਹਨਾਂ ਦੇ ਸਾਹਮਣੇ ਆਪਣੀ ਹਿੱਕ ਚੀਰ ਲਈ ਤੇ ਆਪਣਾ ਬਲਦਾ ਦਿਲ ਮੁਠੀ ਵਿਚ ਫੜ ਕੇ ਉਤਾਂਹ ਚੁਕ ਲਿਆ। ਸਾਰਾ ਜੰਗਲ ਜਗਮਗ ਹੋ ਗਿਆ, ਲੋਕਾਂ ਦੀਆਂ ਅੱਖਾਂ ਖਿੜ ਗਈਆਂ, ਤੇ ਉਹ ਵਾਹੋਦਾਹੀ ਡਾਂਕੋ ਦੇ ਮਗਰ ਹੋ ਤੁਰੇ। ਓੜਕ ਜੰਗਲ ਮੁੱਕ ਗਿਆ, ਚਾਨਣੀ ਸੋਹਣੀ ਦੁਨੀਆ ਵਿਚ ਸਾਰੇ ਆ ਖਲੋਤੇ। ਪਰ ਏਸ ਦੁਨੀਆ ਵਿਚ ਛਾਤੀ ਤੋਂ ਦਿਲ ਬਾਹਰ ਕੱਢ ਕੇ ਜੀਉਣ ਦਾ ਨੇਮ ਨਹੀਂ, ਏਸ ਲਈ ਡਾਂਕੋ ਧਰਤੀ ਉਤੇ ਢਹਿ ਪਿਆ। ਉਹ ਮਰ ਗਿਆ ਪਰ ਉਹਦਾ ਦਿਲ ਕਿੰਨਾ ਚਿਰ ਹੀ ਚਾਨਣੀਆਂ ਕਿਰਨਾਂ ਆਲੇ-ਦੁਆਲੇ ਸੁੱਟਦਾ ਰਿਹਾ।'

ਸਾਥੀਆਂ ਦੀ ਖ਼ੁਸ਼ਹਾਲੀ ਲਈ ਮਨੁੱਖੀ ਤੜਫਣੀ ਦੀ ਇਹ ਬੜੀ

ਖ਼ੂਬਸੂਰਤ ਕਹਾਣੀ ਹੈ। ਛਾਤੀ ਚੀਰ ਕੇ ਕੋਈ ਡਾਂਕੋ ਆਪਣਾ ਦਿਲ ਮੁੱਠੀ ਵਿਚ ਨਹੀਂ ਫੜ ਸਕਦਾ, ਪਰ ਕੋਈ ਗੋਰਕੀ ਅਨੇਕਾਂ ਨੌਜਵਾਨਾਂ ਦੀ ਛਾਤੀ ਵਿਚ ਮਨੁੱਖ-ਸਨੇਹ ਦੀਆਂ ਲਾਟਾਂ ਮਚਾਣ ਲਈ ਇੰਜ ਲਿਖ ਸਕਦਾ ਹੈ।

ਜੇ ਸਾਡੀ ਸਾਇੰਸੀ ਇਹਤਿਆਤ ਕਵਿਤਾ ਤੇ ਕਲਾ ਵਿਚੋਂ ਵੀ ਚਿੰਨ੍ਹਾਂ ਦੀ ਵਰਤੋਂ ਵਰਜਿਤ ਕਰ ਦੇਵੇ ਤਾਂ ਵਡੀਆਂ ਹਕੀਕਤਾਂ, ਜਿਹੜੀਆਂ ਪੁਰਾਣੇ ਕਲਾਕਾਰਾਂ ਨੇ ਕੇਡੀ ਸਰਲਤਾ ਨਾਲ ਲੋਕਾਂ ਦੇ ਦਿਲਾਂ ਵਿਚ ਵਸਾ ਦਿੱਤੀਆਂ ਹਨ, ਓਪਰੀਆਂ ਹੋ ਜਾਣ। ਅਨੇਕਾਂ ਵਾਰੀ, ਤੇ ਅਨੇਕਾਂ ਥਾਈਂ ਲਫ਼ਜ਼ ਹਕੀਕਤ ਦੇ ਅਤਿ ਸੂਖਮ ਅਕਾਸ਼ ਵਿਚ ਪਹੁੰਚਣੋਂ ਅਸਮਰਥ ਹੁੰਦੇ ਹਨ, ਓਦੋਂ ਚਿੰਨ੍ਹਾਂ ਦੇ ਖੰਭ ਹੀ ਹਕੀਕਤ ਦੀਆਂ ਕੰਨੀਆਂ ਨੂੰ ਛੁਹ ਸਕਣ ਵਿਚ ਕਾਮਯਾਬ ਹੋ ਸਕਦੇ ਹਨ।

ਇੱਕ ਮਿਤਰ ਨੇ ਮੈਨੂੰ ਯਾਦ ਕਰਾਇਆ ਹੈ ਕਿ ਜਦੋਂ ਕਿਸੇ ਨੇ ਅੱਜਕਲ੍ਹ ਵੀ ਬਿੰਦਰਾਬਨ ਵਿਚ ਕ੍ਰਿਸ਼ਨ ਦੀ ਬੰਸਰੀ ਵਜਦੀ ਤੇ ਸੁਣੀ ਜਾਂਦੀ ਦਾ ਜ਼ਿਕਰ ਕੀਤਾ, ਤਾਂ ਉਹਦੇ ਉਤਰ ਵਿਚ ਮੈਂ ਆਖਿਆ ਸੀ ਕਿ ਨਿੱਗਰ ਬੰਸਰੀ ਦੇ ਨਾਲ ਮਨੁੱਖੀ ਬੁਲ੍ਹਾਂ ਦਾ ਜੋੜਾ ਜ਼ਰੂਰ ਕਿਧਰੇ ਹੋਵੇਗਾ। ਇਹ ਮੇਰੀ ਕ੍ਰਿਸ਼ਨ ਭਗਵਾਨ ਉਤੇ ਅਸ਼ਰਧਾ ਨਹੀਂ ਸੀ, ਸਿਰਫ਼ ਕੁਦਰਤੀ ਨੇਮਾਂ ਦੀ ਅਟੱਲਤਾ ਦਾ ਇਜ਼ਹਾਰ ਸੀ।

ਸੋਭਾ ਸਿੰਘ ਦੇ ਦੁਧ-ਲਹੂ ਤ੍ਰਿਪਦੇ ਚਿੱਤਰ ਨੂੰ ਆਪਣੇ ਸ਼ਬਦ-ਚਿੱਤਰ ਨਾਲ 'ਕੋਧਰੇ ਦੀ ਰੋਟੀ' ਨ ਟਕ ਲਿਖਦਿਆਂ ਮੈਂ ਕਰਾਮਾਤ ਵਿਚ ਓਨਾ ਹੀ ਅਵਿਸ਼ਵਾਸੀ ਹਾਂ, ਜਿੰਨਾ ਬਿੰਦਰਾਬਨ ਵਿਚ ਅੱਜ ਕ੍ਰਿਸ਼ਨ ਦੀ ਵਜਦੀ ਬੰਸਰੀ ਵਿਚ; ਪਰ ਏਸ ਦੁੱਧ-ਲਹੂ ਦੇ ਟੇਪੇ ਨੂੰ, ਹਕੀਕਤ-ਬਿਆਨੀ ਦੇ ਹੁਨਰ ਦੀ ਸਦੀਆਂ ਵਿਚੋਂ ਮਘਦੀ ਆਉਂਦੀ ਮਸ਼ਾਲ ਵੇਖ ਕੇ ਮੈਂ ਤੁਹਾਡੇ ਸਾਹਮਣੇ ਰਖਿਆ ਸੀ।

ਨਾ ਕੋਧਰੇ ਦੀ ਰੋਟੀ ਵਿਚੋਂ ਦੁਧ, ਤੇ ਨਾ ਭਾਗੋ ਦੀਆਂ ਲੁੱਚੀਆਂ ਪੂਰੀਆਂ ਵਿਚੋਂ ਲਹੂ ਤ੍ਰਿਪਿਆ ਸੀ, ਪਰ ਕਲਪਨਾ ਦੇ ਰਾਣੇ ਕਲਾਕਾਰ ਨੇ ਗੁਰੂ ਨਾਨਕ ਦੀ ਕਿਰਤ-ਸ਼ਲਾਘਾ ਤੇ ਤਸ਼ੱਦਦ ਦੀ ਨਿੰਦਿਆਂ ਨੂੰ ਸਦੀਆਂ ਦੀ ਸਲੇਟ ਉਤੇ ਅਮਿਟ ਉਲੀਕ ਦਿੱਤਾ ਹੈ।



# ਮੇਰੀ ਸ਼ਰਧਾਂਜਲੀ

ਮੇਰੇ ਬੰਦੀ-ਛੋੜ, ਤੈਥੋਂ ਸਦ-ਬਲਿਹਾਰੇ ਜਾਂਦਾ ਹਾਂ !
ਨਿਰਾ ਸੁਧਾਰਕ ਹੀ ਨਹੀਂ, ਤੂੰ ਕਰਾਂਤੀਕਾਰ ਵੀ ਸੈਂ ।
ਪਿਆਰ, ਪ੍ਰੇਰਨਾ ਤੇ ਅਹਿੰਸਾ ਰਾਹੀਂ
ਕਰਾਂਤੀ ਦਾ ਪਹਿਲਾ ਅਲਮਬਰਦਾਰ ਵੀ ਸੈਂ ।

ਵੇਦ ਕਤੇਬ ਨੂੰ ਤੂੰ ਝੂਠਾ ਨਹੀਂ ਆਖਿਆ,
ਝੂਠਾ ਆਖਿਆ ਤੂੰ ਮਿਥਿਹਾਸ ਤੇ ਅੰਧ-ਵਿਸ਼ਵਾਸ ਨੂੰ,
ਨਿਰਜੀਵ ਹੋਈ ਪਰੰਪਰਾ ਦਾ ਸ਼ਿਕੰਜਾ ਤੂੰ ਖੋਲ੍ਹਿਆ,
ਜ਼ਾਤ-ਪਾਤ ਤੇ ਉਚ-ਨੀਚ ਦਾ ਘੁਮੰਡ ਤੂੰ ਰੋਲਿਆ ।

ਭਗਤ ਕਬੀਰ, ਰਾਮਾਨੰਦ ਤੇ ਪ੍ਰਭੂ ਚੈਤੰਨਯ ਨੇ
ਬੜਾ ਕੁਝ ਚੰਗਾ ਸਿਖਾਇਆ ਤੇ ਰੁਸ਼ਨਾਇਆ,
ਪਰ ਸ੍ਰਿਸ਼ਟੀ ਦੇ ਮੂਲ ਮੁੱਦੇ ਦੇ ਬਿਪ੍ਰੀਤ
ਸੰਸਾਰ-ਤਿਆਗ ਵੀ ਸੀ ਉਹਨਾਂ ਉਪਦਸ਼ਿਆ !

ਪਰ ਤੂੰ ਹਸਦਿਆਂ, ਖੇਡਦਿਆਂ, ਖਾਂਦਿਆਂ, ਪਾਂਦਿਆਂ,
ਸੱਚੇ ਆਚਾਰ ਨੂੰ ਧਰਮ ਦਾ ਸਹੀ ਮਾਰਗ ਦੱਸਿਆ ।
ਮੜ੍ਹੀ ਮਸਾਣ, ਤੀਰਥ ਅਸ਼ਨਾਨ
ਸਭ ਵਹਿਮਾਂ ਭਰਮਾਂ ਨੂੰ ਢੂੰਡ ਮੁਕਾਇਆ ।

ਨਿਰਭਓ ਤੇ ਨਿਰਾਕਾਰ ਦੀ ਸੋਝੀ ਦੇ ਕੇ,
ਰੱਬੀ ਅਵਤਾਰਾਂ ਤੋਂ ਬੇ-ਮੁਥਾਜ ਕਰਾਇਆ।
ਨਾਮ ਸਿਮਰਨ ਤੇ ਭਗਤੀ ਨੂੰ, ਮੰਤਰ ਰਟਨ ਨਹੀਂ,
ਰੱਬੀ ਹੋਂਦ ਦਾ ਸਦੀਵੀ ਅਨੁਭਵ ਦਰਸਾਇਆ।

ਸਾਸ ਗਰਾਸ ਪ੍ਰਭੂ-ਚਿੰਤਨ ਨੂੰ
ਤੂੰ ਆਤਮਾ ਦਾ ਨਿਰੰਤਰ ਕਲਿਆਣ ਆਖਿਆ,
ਵਿਵੇਕ ਬੁੱਧ, ਉੱਨਤ ਸਮਾਜ ਤੇ ਸੱਚੇ ਆਚਾਰ ਨੂੰ
ਤੂੰ ਜ਼ਿੰਦਗੀ ਦਾ ਮੁਖ ਓਦੇਸ਼ ਭਾਖਿਆ।

ਤੇ ਓਸ ਸਰਲ ਸਾਦੇ ਧਰਮ ਦਾ ਗਿਆਨ ਦਿੱਤਾ
ਜਿਦ੍ਹੇ ਵਿਚ ਕੁਝ ਵੀ ਪੱਥਰ ਉਤੇ ਲਕੀਰ ਨਹੀਂ,
ਹੈ ਸਭ ਕੁਝ ਕੁਦਰਤ ਵਾਂਗ ਕਰਾਂਤੀ,
ਇਲਹਾਮਾਂ, ਫ਼ਰਮਾਨਾਂ ਦਾ ਸਹਿਮ ਹਟਾਇਆ।

ਸੰਸਕ੍ਰਿਤ ਵਿਚ ਲਿਖੇ ਵੇਦ, ਅਰਬੀ 'ਚ ਲਿਖਿਆ ਕੁਰਾਨ,
ਹਿੰਦੂ ਪੜ੍ਹਨ ਵਿਰਲੇ, ਮੁਸਲਮਾਨ ਸਮਝੇ ਕੋਈ ਕੋਈ,
ਗੁੰਦੀ ਮਾਂ-ਬੋਲੀ ਵਿਚ ਤੇਰੀ ਗੀਤਾਂਜਲੀ ਨੂੰ
ਸਭਨਾਂ ਚੁੰਮਿਆ ਤੇ ਹਿਦੇ ਟਿਕਾਇਆ।

ਤੂੰ ਦਸਿਆ, ਕੁਦਰਤ ਵਿਚ ਨਿਤ ਨਵੇਂ
ਫਲ ਤੇ ਫੁੱਲ, ਪਸ਼ੂ ਤੇ ਪੰਛੀ ਉਗਮਦੇ ਨੇ,
ਓਵੇਂ ਨਵੀਆਂ ਸੋਚਾਂ ਤੇ ਨਵੇਂ ਸੰਕਲਪਾਂ ਦਾ
ਸਾਡੇ ਦਿਸ-ਹੱਦੇ 'ਤੇ ਪੈਂਦਾ ਰਹੇ ਝਲਕਾਰਾ।



# ਮੇਰੀਆਂ ਅੱਖਾਂ ਵਿਚ ਤੇਰਾ ਚਿੱਤਰ

ਸੁਚੱਜੇ ਕਲਾਕਾਰਾਂ ਤੇਰੇ ਕਈ ਚਿੱਤਰ ਉਲੀਕੇ,
ਪਰ ਉਹ ਤੇਰੀ ਆਸ਼ਕਾਨਾ ਆਜਜ਼ੀ ਨਾਲ
ਇਨਸਾਫ਼ ਕਰਦੇ ਮੈਨੂੰ ਨਹੀਂ ਦਿੱਸੇ !
ਸੱਭੇ ਕਿਸੇ ਰੱਜੇ ਪੁੱਜੇ, ਰਿਸ਼ਟ ਪੁਸ਼ਟ
ਪੂਜ ਭਗਵਾਨ ਦੇ ਮੈਨੂੰ ਜਾਪਦੇ ਨੇ।
ਬਹੁਤਿਆਂ ਵਿਚ ਤੇਰੇ ਪਿਆਰ-ਮੱਤੇ ਨੈਣ,
ਦਸਦੇ ਨੇ ਕਿ ਨਾਮ-ਖ਼ੁਮਾਰੀ ਵਿਚ ਮੁੰਦ ਨੇ।
ਤੇਰਾ ਸਰੀਰ ਭਾਰਾ ਤੇ ਚਿਹਰਾ ਭਰਿਆ ਦਿੱਸਦੈ,
ਤੇਰਾ ਪਹਿਰਣ ਸਾਊ, ਗਲ ਮਾਲਾ ਲਟਕਦੀ ਏ।

ਪਰ ਤੂੰ ਆਸ਼ਕ ਸੈਂ, ਰੱਬ ਤੇ ਮਨੁੱਖ ਦਾ ਵੀ,
ਰੱਬੀ ਇਸ਼ਕ ਵਿਚ ਤੂੰ ਆਖਿਆ ਸੀ :
"ਜੋ ਸਹ ਕੰਠਿ ਨ ਲਗੀਅ ਜਲਨੁ ਸਿ ਬਾਹੜੀਆਹ।"
ਇਸਤ੍ਰੀ ਦੇ ਹੁਸਨ ਨੂੰ ਵੀ ਤੂੰ ਏਉਂ ਵਿਆਖਿਆ ਸੀ :
"ਕਹਾ ਸੁ ਸੇਜ ਸੁਖਾਲੀ ਕਾਮਿਣ ਜਿਸ ਵੇਖੇ ਨੀਂਦ ਨਾ ਪਾਈ।"
...ਏਡੀ ਸੁੰਦਰ ਕਿ ਵੇਖਿਆ ਨੀਂਦ ਭੁਲ ਜਾਏ,
ਉਹਨੂੰ ਤੂੰ ਰਾਜਿਆਂ ਦੀ ਜਣਨੀ ਆਖਿਆ।
ਕੁਦਰਤ ਰਾਣੀ ਨੂੰ ਵੀ ਤੂੰ ਲਟਕਾਂ ਨਾਲ ਬਿਆਨਿਆ।

ਮੁੰਦੇ ਨੈਣ ਤਿਰੇ ਕਿਸੇ ਨਾ ਵੇਖੇ —
ਪ੍ਰਭ-ਚਿੰਤਨ ਤੂੰ ਕੱਲਿਆਂ ਕਰਦਾ ਸੈਂ ।
ਲੋਕਾਂ ਨੇ ਨੈਣ ਤੇਰੇ ਸਦਾ ਖਿੜੇ ਹੀ ਵੇਖੇ,
ਉਹਨਾਂ 'ਚੋਂ ਮੁਸਕਾਨਾਂ ਹਸਦੀਆਂ ਵੇਖੀਆਂ,
ਉਹਨਾਂ ਵਿਚ ਸਿਤਾਰੇ ਚਮਕਦੇ ਸਨ,
ਮਿਹਰਾਂ ਲਿਸ਼ਕਦੀਆਂ ਤੇ ਆਸਾਂ ਦਮਕਦੀਆਂ ਸਨ !

ਤੂੰ ਹਜ਼ਾਰਾਂ ਮੀਲ ਪੈਦਲ ਤੁਰੇ,
ਤੇਰਾ ਸਰੀਰ ਭਾਰਾ ਕਿਵੇਂ ਹੁੰਦਾ ?
ਕਿਵੇਂ ਵਾਧੂ ਮਾਸ ਦਾ ਕੋਈ ਭੋਰਾ ਹੁੰਦਾ ?
ਤੇਰੇ ਸੁਬਕ ਅੰਗਾਂ ਵਿਚ ਕੋਈ ਚਮਤਕਾਰ ਸੀ !
ਤੂੰ ਮੁਸਾਫ਼ਰ ਸੈਂ, ਤੂੰ ਆਸ਼ਕ ਸੈਂ,
ਤੂੰ ਕਵੀ ਸੈਂ, ਤੂੰ ਸੰਗੀਤਕਾਰ ਸੈਂ,
ਤੂੰ ਬੁਧ ਵਿਵੇਕ, ਤੂੰ ਤਰਕਸ਼ੀਲ ਸੈਂ,
ਤੂੰ ਸੁਤੰਤਰ, ਤੂੰ ਜਤੀ ਸਰੂਪ ਸੈਂ,
ਤੂੰ ਸੁੰਦਰ, ਸਡੋਲ, ਤੂੰ ਨਿਰਮਾਣ ਸੈਂ,
ਤੂੰ ਦਰਦਮੰਦ ਸੈਂ, ਰੋਗੀਆਂ ਦਾ ਵੈਦ ਸੈਂ !

ਤੂੰ ਮੇਰੀਆਂ ਕਲਪਨਾਵਾਂ ਦੀ ਸਿਖਰ ਏਂ !
ਪਿਆਰ-ਮੋਹਿਆ, ਮੈਂ ਤੇਰਾ ਸ਼ੈਦਾਈ ਹਾਂ ।

